


ਜਿਲਦ ਦੂਜੀ

ਭਾਈ ਕਾਨ੍ਹ ਸਿੰਘ ਨਾਭਾ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana




ਭਾਈ ਕਾਨ੍ਹ ਸਿੰਘ ਨਾਭਾ

# ਗੁਰੁਸ਼ਬਦ ਰਤਨਾਕਰ
# ਮਹਾਨ ਕੋਸ਼

ਜਿਲਦ ਦੂਜੀ
(ਹ—ਜ)

ਭਾਈ ਕਾਨ੍ਹ ਸਿੰਘ ਨਾਭਾ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# GURUSHABAD RATNAKAR MAHAN KOSH *(Punjabi)*

## VOLUME TWO
## (ਹ—ਜ)

by
**BHAI KAHAN SINGH NABHA**

ISBN : 81-302-0257-3

ਸਾਲ : 2010
ਕਾਪੀਆਂ : 5000
ਮੁੱਲ : 700/-

*ਲੇਜ਼ਰ ਸੈਟਿੰਗ:*
ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਡਾ. ਮਨਜੀਤ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਮੈ/ਸ ਆਨੰਦ ਸੰਨਜ਼, ਦਿੱਲੀ ਤੋਂ ਛਪਵਾ ਕੇ ਪ੍ਰਕਾਸ਼ਿਤ ਕੀਤਾ।

# ਦੋ ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਕਾਸ ਅਤੇ ਵਿਸਤਾਰ ਲਈ ਪ੍ਰਤਿਬੱਧ ਹੈ। ਇਸ ਪਵਿੱਤਰ ਤੇ ਸੰਜੀਦਾ ਸਭਿਆਚਾਰਕ ਪ੍ਰਤਿਬੱਧਤਾ ਨੂੰ ਕਈ ਪੱਧਰਾਂ ਅਤੇ ਦਿਸ਼ਾਵਾਂ ਵਿਚ ਸੰਕਲਪਿਆ ਤੇ ਵਿਉਂਤਿਆ ਜਾਂਦਾ ਹੈ। ਪੰਜਾਬ ਦੇ ਵਡਮੁੱਲੇ, ਵਿਸ਼ਾਲ, ਬੌਧਿਕ ਅਤੇ ਸਭਿਆਚਾਰਕ ਵਿਰਸੇ ਦੀ ਸਾਂਭ-ਸੰਭਾਲ ਅਤੇ ਮਾਣਯੋਗ ਪ੍ਰਸਤੁਤੀ ਅਜਿਹੀਆਂ ਅਕਾਦਮਿਕ ਨੀਤੀਆਂ ਅਤੇ ਪ੍ਰੋਗਰਾਮਾਂ ਦਾ ਲਾਜ਼ਮੀ ਹਿੱਸਾ ਹੈ। ਇਸੇ ਨੀਤੀ ਅਧੀਨ ਪੰਜਾਬ ਦੇ ਗਿਆਨ ਭੰਡਾਰ ਨੂੰ ਸੁਨਿਸ਼ਚਿਤ ਰੂਪ ਵਿਚ ਪੇਸ਼ ਕਰਨ ਵਾਲੇ ਮਹਾਨ ਕੋਸ਼ ਨੂੰ ਪੁਨਰ-ਪ੍ਰਕਾਸ਼ਿਤ ਕਰਦਿਆਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਡਾ ਮਾਣ ਮਹਿਸੂਸ ਕਰਦੀ ਹੈ।

ਗਿਆਨ ਦੇ ਖੇਤਰ ਵਿਚ ਵਿਚਰਨ ਵਾਲੇ ਵਿਦਵਾਨਾਂ ਅਤੇ ਪਾਠਕਾਂ ਲਈ ਭਾਈ ਕਾਨ੍ਹ ਸਿੰਘ ਨਾਭਾ ਰਚਿਤ **ਗੁਰੁਸ਼ਬਦ ਰਤਨਾਕਰ ਮਹਾਨ ਕੋਸ਼** ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ। ਭਾਈ ਸਾਹਿਬ ਦੀ ਮਿਸਾਲੀ ਪ੍ਰਤਿਭਾ ਅਤੇ ਉੱਤਮ ਦਰਜੇ ਦੀ ਵਿਦਵਤਾ ਨੇ ਇਸ ਕੋਸ਼ ਵਿਚ ਪੰਜਾਬੀ ਕੌਮ ਦਾ ਮਹਾਨ ਗਿਆਨ-ਸਰਮਾਇਆ ਏਨੇ ਸੁਨਿਸ਼ਚਿਤ ਢੰਗ ਨਾਲ ਸੰਚਿਤ ਕੀਤਾ ਹੈ ਕਿ ਇਹ ਕੋਸ਼ ਗਿਆਨ ਅਤੇ ਜਾਣਕਾਰੀ ਦਾ ਇਕ ਅਖੁੱਟ ਖ਼ਜ਼ਾਨਾ ਹੋ ਨਿਬੜਿਆ ਹੈ। ਇਸ ਕੋਸ਼ ਵਿਚ ਗੁਰਮੁਖੀ ਲਿੱਪੀ ਦੇ ਅੱਖਰ ਕ੍ਰਮ ਵਿਚ ਵਿਉਂਤਬੱਧ ਕੀਤੇ ਇੰਦਰਾਜ ਭਾਵੇਂ ਮੂਲ ਰੂਪ ਵਿਚ ਗੁਰਬਾਣੀ, ਗੁਰਮਤਿ ਜਾਂ ਸਿੱਖ ਸਾਹਿਤ ਵਿਚੋਂ ਲਏ ਗਏ ਹਨ ਪਰ ਇਨ੍ਹਾਂ ਦੇ ਮਾਧਿਅਮ ਰਾਹੀਂ ਪੰਜਾਬ ਦਾ ਸਮੁੱਚਾ ਇਤਿਹਾਸ, ਦਰਸ਼ਨ, ਸਾਹਿਤ, ਸੰਗੀਤ, ਬਨਸਪਤੀ ਅਤੇ ਪੰਜਾਬੀ ਭਾਸ਼ਾ ਸਮੇਤ ਆਪਣੇ ਮੂਲ ਸੰਸਕ੍ਰਿਤ ਅਤੇ ਫ਼ਾਰਸੀ ਭਾਸ਼ਾ ਦੇ ਸ੍ਰੋਤਾਂ ਦੇ ਪ੍ਰਕਾਸ਼ਮਾਨ ਹੋ ਰਿਹਾ ਹੈ। ਭਾਈ ਸਾਹਿਬ ਨੇ ਇਕ ਅਧਿਕਾਰੀ ਵਿਦਵਾਨ ਵਾਂਗ ਗਿਆਨ ਦੇ ਵਿਭਿੰਨ ਖੇਤਰਾਂ ਨੂੰ ਜਿਵੇਂ ਇਸ ਕੋਸ਼ ਵਿਚ ਸਮੋਇਆ ਹੈ ਉਸ ਦੀ ਥਾਹ ਪਾਉਣੀ ਵੀ ਮੁਸ਼ਕਲ ਹੈ। ੨੯ ਸਾਲ ਦੀ ਅਣਥੱਕ ਘਾਲਣਾ ਉਪਰੰਤ ੧੯੨੬ ਵਿਚ ਜਦੋਂ ਇਹ ਕੋਸ਼ ਤਿਆਰ ਹੋਇਆ ਅਤੇ ੧੯੩੦ ਵਿਚ ਜਦੋਂ ਇਹ ਪ੍ਰਕਾਸ਼ਿਤ ਹੋਇਆ ਓਦੋਂ ਭਾਈ ਕਾਨ੍ਹ ਸਿੰਘ ਨਾਭਾ ਕੋਲ ਨਾ ਤਾਂ ਅਜੋਕੇ ਯੁੱਗ ਵਰਗੇ ਉੱਤਮ ਤੇ ਕਾਰਗਰ ਸੰਦ ਅਤੇ ਸਾਧਨ ਸਨ ਅਤੇ ਨਾ ਹੀ ਮਾਇਕ ਸ੍ਰੋਤ, ਪਰ ਭਾਈ ਸਾਹਿਬ ਨੇ ਗਿਆਨ-ਸਮਗਰੀ ਦੀ ਪ੍ਰਮਾਣਿਕਤਾ ਅਤੇ ਪਰਿਪੱਕਤਾ ਨੂੰ ਪ੍ਰਕਾਸ਼ਨ ਦੀ ਪੱਧਰ ਤੱਕ ਜਿਵੇਂ ਬਰਕਰਾਰ ਰੱਖਿਆ, ਉਸ ਇੰਤਿਹਾਈ ਸਿਰੜ ਅਤੇ ਸਖ਼ਤ ਮਿਹਨਤ ਪ੍ਰਤਿ ਸਾਡਾ ਮਨ ਸਹਿਜੇ ਹੀ ਸ਼ਰਧਾ ਨਾਲ ਨਤਮਸਤਕ ਹੋ ਜਾਂਦਾ ਹੈ।

ਮਹਾਨ ਕੋਸ਼ ਪੰਜਾਬੀ ਦਾ ਸਭ ਤੋਂ ਪ੍ਰਮਾਣਿਕ ਹਵਾਲਾ ਗ੍ਰੰਥ ਹੈ। ਇਸ ਕੋਸ਼ਗਤ ਖ਼ਜ਼ਾਨੇ ਨੂੰ ਵਿਭਿੰਨ ਸਭਿਆਚਾਰਾਂ ਅਤੇ ਭਾਸ਼ਾਵਾਂ ਦੇ ਗਿਆਨ ਵਿਚ ਦਿਲਚਸਪੀ ਰੱਖਣ ਵਾਲੇ ਵਿਦਵਾਨਾਂ ਅਤੇ ਖੋਜਾਰਥੀਆਂ ਹਿਤ ਉਪਲਬਧ ਕਰਵਾਉਣ ਲਈ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਇਸ ਨੂੰ ਅੰਗਰੇਜ਼ੀ ਵਿਚ ਅਨੁਵਾਦ ਵੀ ਕੀਤਾ ਜਾ ਰਿਹਾ ਹੈ। ਹੁਣ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਕੋਸ਼ ਨੂੰ ਸੋਧਾਂ ਅਤੇ ਵਾਧਿਆਂ ਸਮੇਤ ਨਵੇਂ ਸਿਰਿਓਂ ਛਾਪਣ ਦਾ ਉਪਰਾਲਾ ਕੀਤਾ ਹੈ।

ਸੁਦਰਸ਼ਨ ਪ੍ਰੈਸ ਅੰਮ੍ਰਿਤਸਰ ਵੱਲੋਂ ਪਹਿਲੀ ਵਾਰ ਚਾਰ ਭਾਗਾਂ ਵਿਚ ਪ੍ਰਕਾਸ਼ਿਤ ਕੀਤੇ ਇਸ ਕੋਸ਼ ਦੇ ਭਾਸ਼ਾ ਵਿਭਾਗ, ਪੰਜਾਬ ਸਮੇਤ ਕਈ ਪ੍ਰਕਾਸ਼ਕਾਂ ਨੇ ਹੁਣ ਤੱਕ ਕਈ-ਕਈ ਸੰਸਕਰਨ ਛਾਪੇ ਹਨ ਪਰ ਕੰਪੋਜ਼ਿੰਗ ਦੀ ਵੱਡੀ ਘਾਲਣਾ ਤੋਂ ਕਿਨਾਰਾਕਸ਼ੀ ਕਰਦਿਆਂ ਇਸ ਦਾ ਫ਼ੋਟੋ ਉਤਾਰਾ ਹੀ ਕੀਤਾ ਜਾਂਦਾ ਰਿਹਾ ਹੈ। ਇੱਥੋਂ ਤੱਕ ਕਿ ਭਾਈ ਕਾਨ੍ਹ ਸਿੰਘ ਨਾਭਾ ਵੱਲੋਂ ਪਹਿਲੇ ਪ੍ਰਕਾਸ਼ਨ ਉਪਰੰਤ ੧੯੩੦ ਤੋਂ ੧੯੩੮ ਦੌਰਾਨ ਇਸ ਕੋਸ਼ ਵਿਚ ਕੀਤੀਆਂ ਸੋਧਾਂ ਅਤੇ ਵਾਧਿਆਂ ਨੂੰ ਥਾਂ ਸਿਰ ਸ਼ਾਮਿਲ ਕਰਨ ਦਾ ਉੱਦਮ ਵੀ ਕੋਈ ਪ੍ਰਕਾਸ਼ਕ ਨਹੀਂ ਕਰ ਸਕਿਆ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਮਹਾਨ ਕੋਸ਼ ਦੀ ਪ੍ਰਮਾਣਿਕਤਾ ਨੂੰ ਬਰਕਰਾਰ ਰੱਖਦਿਆਂ ਪਰ ਭਾਈ ਸਾਹਿਬ ਵੱਲੋਂ ਕੀਤੀਆਂ ਸੋਧਾਂ ਅਤੇ ਵਾਧਿਆਂ ਨੂੰ ਉਚਿਤ ਥਾਂ 'ਤੇ ਵਿਵਸਥਿਤ ਕਰਦਿਆਂ ਕੋਸ਼ ਨੂੰ ਨਵੀਂ ਦਿੱਖ ਪ੍ਰਦਾਨ ਕੀਤੀ ਹੈ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਪੰਜਾਬ ਦੇ ਇਤਿਹਾਸ, ਦਰਸ਼ਨ, ਧਰਮ, ਸਭਿਆਚਾਰ ਅਤੇ ਭਾਸ਼ਾ ਵਿਚ ਦਿਲਚਸਪੀ ਰੱਖਣ ਵਾਲੇ ਵਿਦਵਾਨ ਅਤੇ ਪਾਠਕ ਮਹਾਨ ਕੋਸ਼ ਦੇ ਇਸ ਨਵੇਂ ਸੰਸਕਰਨ ਦਾ ਸੁਆਗਤ ਕਰਨਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

ਜਸਪਾਲ ਸਿੰਘ (ਡਾ.)
ਵਾਈਸ-ਚਾਂਸਲਰ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਮੁੱਖ ਬੰਧ

ਪੰਜਾਬ, ਪੰਜਾਬੀਅਤ ਅਤੇ ਪੰਜਾਬੀ ਭਾਸ਼ਾ ਦੇ ਗੌਰਵਮਈ ਵਿਰਸੇ ਦੀ ਸੁਰੱਖਿਆ ਅਤੇ ਸੰਭਾਲ ਲਈ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪਣੇ ਮਾਣਯੋਗ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਜੀ ਦੀ ਸੁਚੱਜੀ ਅਤੇ ਦੂਰਅੰਦੇਸ਼ ਅਗਵਾਈ ਵਿਚ ਜਿਹੜੇ ਮਹੱਤਵਪੂਰਨ ਪ੍ਰਾਜੈਕਟ ਆਰੰਭੇ ਹਨ, ਮਹਾਨ ਕੋਸ਼ ਦੀ ਪੁਨਰ-ਪ੍ਰਕਾਸ਼ਨਾ ਉਨ੍ਹਾਂ ਵਿਚੋਂ ਇਕ ਹੈ। ਪੰਜਾਬੀ ਯੂਨੀਵਰਸਿਟੀ ਦੀ ਪੰਜਾਬੀ ਵਿਕਾਸ ਮੁਹਿੰਮ ਨੂੰ ਆਧੁਨਿਕ ਸਮੇਂ ਦੀਆਂ ਲੋੜਾਂ ਦੇ ਹਾਣੀ ਬਣਾਉਣ ਦੇ ਨਾਲ-ਨਾਲ ਪੰਜਾਬ ਦੇ ਬੌਧਿਕ ਅਤੇ ਲੋਕਧਾਰਾਈ ਵਿਰਸੇ ਦੀ ਵਡੱਤਣ, ਨਫਾਸਤ ਅਤੇ ਰੂਹ ਨੂੰ ਪਛਾਣਨ, ਵਡਿਆਉਣ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਉਨ੍ਹਾਂ ਦੇ ਸਹੀ ਸਰੂਪ ਨੂੰ ਸੰਭਾਲਣ ਦੀ ਉਨ੍ਹਾਂ ਕੋਲ ਉਚੇਰੀ ਸੂਝ ਹੈ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨੇ ਇਸੇ ਰਹਿਨੁਮਾਈ ਹੇਠ ਪੰਜਾਬ ਦੇ ਦਾਰਸ਼ਨਿਕ, ਇਤਿਹਾਸਕ, ਸਾਹਿਤਕ ਅਤੇ ਲੋਕਧਾਰਾਈ ਸ੍ਰੋਤਾਂ ਨੂੰ ਸੰਭਾਲਣ ਲਈ ਕਈ ਸਾਰਥਕ ਯੋਜਨਾਵਾਂ ਉਲੀਕੀਆਂ ਹਨ। ਭਾਈ ਕਾਨ੍ਹ ਸਿੰਘ ਨਾਭਾ ਰਚਿਤ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਨੂੰ ਨਵੇਂ ਸਿਰਿਓਂ ਪ੍ਰਕਾਸ਼ਿਤ ਕਰਨ ਦਾ ਪ੍ਰਾਜੈਕਟ, ਪੰਜਾਬ ਦੇ ਲੋਕ-ਨਾਚਾਂ ਦੀ ਸੁਰੱਖਿਆ ਅਤੇ ਸੰਭਾਲ, ਪੰਜਾਬ ਦੀ ਗੌਰਵਮਈ ਵਿਰਾਸਤ ਨੂੰ ਵਿਸ਼ਵ ਸਨਮੁਖ ਕਰਨ ਲਈ ਕਲਾਸਕੀ ਰਚਨਾਵਾਂ ਦੇ ਅੰਗਰੇਜ਼ੀ ਅਨੁਵਾਦ ਆਦਿ ਨਾਲ ਸੰਬੰਧਿਤ ਪ੍ਰਾਜੈਕਟ ਇਸ ਦਿਸ਼ਾ ਵਿਚ ਕੀਤੀਆਂ ਜਾ ਰਹੀਆਂ ਕੁਝ ਅਹਿਮ ਪਹਿਲ-ਕਦਮੀਆਂ ਹਨ।

ਪੰਜਾਬੀ ਭਾਸ਼ਾ ਨਾਲ ਸੰਬੰਧਿਤ ਗਿਆਨ-ਵਿਗਿਆਨ ਦੇ ਖੇਤਰ ਵਿਚ ਕੰਮ ਕਰਨ ਵਾਲੇ ਵਿਦਵਾਨ ਅਤੇ ਖੋਜੀ ਇਸ ਬਾਰੇ ਇੱਕ ਮੱਤ ਹਨ ਕਿ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਪੰਜਾਬੀ ਦਾ ਸਰਬੋਤਮ ਹਵਾਲਾ ਗ੍ਰੰਥ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਕੋਸ਼ ਵਿਚ ਸਿੱਖ ਸਾਹਿਤ ਨੂੰ ਏਨੀ ਉੱਤਮ, ਨਿੱਗਰ ਅਤੇ ਵਿਆਪਕ ਦ੍ਰਿਸ਼ਟੀ ਨਾਲ ਸੰਕਲਪਿਤ ਕੀਤਾ ਹੈ ਕਿ ਇਹ ਗ੍ਰੰਥ ਵਿਸ਼ਵ ਕੋਸ਼ ਦਾ ਦਰਜਾ ਹਾਸਲ ਕਰ ਗਿਆ ਹੈ। ਹਵਾਲਾ ਸਮਗਰੀ ਦੇ ਖੇਤਰ ਵਿਚ ਇਸ ਕੋਸ਼ ਨੂੰ ਉੱਤਮ ਦਰਜੇ ਦੀ ਵਿਦਵਤਾ ਵਾਲਾ ਕਾਰਜ ਮੰਨਿਆ ਜਾ ਚੁੱਕਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦਾ ਵਿਸ਼ਾਲ ਗਿਆਨ, ਸੂਖਮ ਸੂਝ, ਤਾਰਕਿਕ ਦ੍ਰਿਸ਼ਟੀ, ਸਖ਼ਤ ਮਿਹਨਤ ਅਤੇ ਸਿਖਰਲਾ ਸਮਰਪਣ ਮਹਾਨ ਕੋਸ਼ ਦੇ ਰੂਪ ਵਿਚ ਉਨ੍ਹਾਂ ਦੀ ਲਾਸਾਨੀ ਪ੍ਰਤਿਭਾ ਦਾ ਪ੍ਰਤੱਖ ਪ੍ਰਮਾਣ ਹੈ। ਸਿੱਖ ਧਰਮ ਬਾਰੇ ਹੀ ਨਹੀਂ ਪੰਜਾਬ ਦੇ ਇਤਿਹਾਸ, ਸਾਹਿਤ, ਦਰਸ਼ਨ, ਭਾਸ਼ਾ, ਬਨਸਪਤੀ, ਸੰਗੀਤ ਆਦਿ ਬਾਰੇ ਵੀ ਇਹ ਗ੍ਰੰਥ ਅਦੁੱਤੀ ਸ੍ਰੋਤ ਬਣ ਚੁੱਕਾ ਹੈ ਕਿਉਂਕਿ ਇਸ ਵਿਚ ਦਰਜ ਜਾਣਕਾਰੀ ਪ੍ਰਮਾਣਿਕ ਹੈ, ਗਿਆਨ ਉੱਤਮ ਦਰਜੇ ਦਾ ਹੈ, ਦ੍ਰਿਸ਼ਟੀ ਅਤਿਅੰਤ ਤਾਰਕਿਕ ਅਤੇ ਵਿਗਿਆਨਕ ਹੈ। ਪੰਜਾਬੀ ਵਿਚ ਇਹ ਪਹਿਲਾ ਅਜਿਹਾ ਗ੍ਰੰਥ ਹੈ ਜਿਸ ਵਿਚ ਸਿੱਖ ਸਾਹਿਤ, ਫ਼ਲਸਫ਼ਾ, ਇਤਿਹਾਸ, ਸਭਿਆਚਾਰ, ਪ੍ਰਾਚੀਨ ਭਾਸ਼ਾਵਾਂ ਸਮੇਤ ਪੰਜਾਬੀ ਭਾਸ਼ਾ ਸੰਬੰਧੀ ਗਿਆਨ ਏਨਾ ਸਿਲਸਿਲੇਵਾਰ ਅਤੇ ਸੁਨਿਸ਼ਚਿਤ ਢੰਗ ਨਾਲ ਸੰਚਿਤ ਕੀਤਾ ਗਿਆ ਹੈ ਕਿ ਹਰ ਇੰਦਰਾਜ ਵਿਚ ਦਰਜ ਕੀਤੀ ਜਾਣਕਾਰੀ ਆਪਣੀ ਪ੍ਰਮਾਣਿਕਤਾ ਅਤੇ ਉੱਤਮਤਾ ਬਾਰੇ ਮੂੰਹੋਂ ਬੋਲਦੀ ਹੈ। ਵਿਸ਼ਵ ਭਰ ਦੀਆਂ ਭਾਸ਼ਾਵਾਂ ਵਿਚ ਜੇ ਅਸੀਂ ਵਿਸ਼ਵ ਕੋਸ਼ੀ ਪਰੰਪਰਾ ਦੇ ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਇਤਿਹਾਸਕ ਕ੍ਰਮ ਵਿਚ ਮਹਾਨ ਕੋਸ਼ ਬਾਰ੍ਹਵੇਂ ਨੰਬਰ 'ਤੇ ਆਉਂਦਾ ਹੈ। ਭਾਸ਼ਾਈ ਪਰੰਪਰਾਵਾਂ ਵਿਚ ਪੰਜਾਬੀ ਭਾਸ਼ਾ ਦੀ ਉੱਤਮਤਾ ਅਤੇ ਵਿਕਾਸ ਦਾ ਇਹ ਅਕੱਟ ਪ੍ਰਮਾਣ ਹੈ। ਓਦੋਂ ਤੋਂ ਹੁਣ ਤੱਕ ਇਹ ਮਹਾਨ ਰਚਨਾ ਪੰਜਾਬ ਜਾਂ ਪੰਜਾਬੀ ਸਾਹਿਤ ਵਿਚ ਹੀ ਨਹੀਂ, ਭਾਰਤ ਵਿਚ ਹੀ ਨਹੀਂ, ਵਿਸ਼ਵ ਗਿਆਨ ਚਿੰਤਨ ਵਿਚ ਉੱਚ ਪੱਧਰੀ ਸ੍ਰੋਤ ਸਮਗਰੀ ਵਜੋਂ ਵਰਤੀ ਜਾ ਰਹੀ ਹੈ। ਸੱਚ ਤਾਂ ਇਹ ਹੈ ਕਿ ਸਮੇਂ ਦੇ ਬੀਤਣ ਨਾਲ ਇਸ ਦੀ ਮਹਾਨਤਾ ਹੋਰ ਵੱਧ ਰਹੀ ਹੈ।

ਪੰਜਾਬੀ ਭਾਸ਼ਾ ਦੇ ਇਸ ਮਹਾਨ ਗ੍ਰੰਥ ਨੂੰ ਨਵੇਂ ਸਿਰਿਓਂ ਪ੍ਰਕਾਸ਼ਿਤ ਕਰਨ ਦਾ ਪ੍ਰਾਜੈਕਟ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਕਈ ਪੱਖਾਂ ਤੋਂ ਸਮੇਂ ਦੀ ਲੋੜ ਜਾਪਿਆ ਹੈ। ੩੩੩੮ ਪੰਨਿਆਂ ਦੇ ਇਸ ਕੋਸ਼ ਦੀਆਂ ੫੦੦ ਕਾਪੀਆਂ ੧੯੩੦ ਵਿਚ ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ ਨੇ ਪਹਿਲੀ ਵਾਰ ਚਾਰ ਭਾਗਾਂ ਵਿਚ ਪ੍ਰਕਾਸ਼ਿਤ ਕੀਤੀਆਂ ਸਨ। ਮਹਾਨ ਕੋਸ਼ ਦੀ ਗਿਆਨ ਸਮਗਰੀ ਆਪਣੀ ਜਾਣਕਾਰੀ ਪੱਖੋਂ ਹੀ ਪ੍ਰਮਾਣਿਕ ਅਤੇ ਪਰਿਪੱਕ ਨਹੀਂ, ਉਚਾਰਨ ਅਤੇ ਪ੍ਰਕਾਸ਼ਨ ਪੱਖੋਂ ਵੀ ਭਾਈ ਕਾਨ੍ਹ ਸਿੰਘ ਨਾਭਾ ਦੀ ਬੌਧਿਕ ਸਮਰੱਥਾ ਅਤੇ ਯੋਗਤਾ ਦਾ ਪ੍ਰਮਾਣ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਭਾਸ਼ਾਈ ਉਚਾਰਨ ਤੱਕ ਦੀ ਪ੍ਰਮਾਣਿਕਤਾ ਲਈ ਜਿਹੜੇ ਨਵੇਂ ਚਿੰਨ੍ਹ ਸਿਰਜੇ, ਉਹ ਇਸ ਦੀ ਪ੍ਰਕਾਸ਼ਨਾ ਸਮੇਂ ਵੱਡੀ ਚੁਣੌਤੀ ਬਣੇ। ਇਸ ਕੋਸ਼ ਦੀ ਪਹਿਲੀ ਪ੍ਰਕਾਸ਼ਨਾ ਸਮੇਂ ਧਨੀ ਰਾਮ ਚਾਤ੍ਰਿਕ ਦੀ ਸੁਦਰਸ਼ਨ ਪ੍ਰੈਸ ਨੇ ਭਾਈ ਸਾਹਿਬ ਦੀ ਦੇਖ-ਰੇਖ ਹੇਠ ਨਵੇਂ ਫੌਂਟ ਘੜੇ ਅਤੇ ਪ੍ਰਕਾਸ਼ਨ ਹਿਤ ਬੜੀ ਨਿਪੁੰਨਤਾ ਨਾਲ ਵਰਤੇ। ਪਹਿਲੀ ਐਡੀਸ਼ਨ ਖ਼ਤਮ ਹੋਣ ਉਪਰੰਤ ਭਾਸ਼ਾ ਵਿਭਾਗ, ਪੰਜਾਬ ਨੇ ੧੯੫੫ ਵਿਚ ਇਸ ਕੋਸ਼ ਦੀਆਂ ਚਾਰ ਜਿਲਦਾਂ ਨੂੰ ਇਕ ਜਿਲਦ ਵਿਚ ਸਮਿਲਿਤ ਕਰ ਦਿੱਤਾ। ਅਜਿਹਾ ਕਰਦਿਆਂ ਉਨ੍ਹਾਂ ਨੇ ਪਹਿਲੇ ਪ੍ਰਕਾਸ਼ਨ ਦੇ ਫ਼ੋਟੋ ਉਤਾਰੇ

ਵਰਤਣ ਦੇ ਨਾਲ-ਨਾਲ ਦੋ ਕਾਲਮਾਂ ਦੀ ਥਾਂ ਤਿੰਨ ਕਾਲਮਾਂ ਵਿਚ ਛਪਾਈ ਕੀਤੀ। ਭਾਈ ਕਾਨ੍ਹ ਸਿੰਘ ਨਾਭਾ ਵੱਲੋਂ ਗੁਰਮੁਖੀ ਲਿੱਪੀ ਦੇ ਮੂਲ ਚਿੰਨ੍ਹਾਂ ਵਿਚ ਤਬਦੀਲੀ ਕਰ ਕੇ ਘੜੇ ਗਏ ਨਵੇਂ ਫੌਂਟ ਪੰਜਾਬੀ ਪ੍ਰਕਾਸ਼ਨਾ ਨੂੰ ਚੁਣੌਤੀ ਜਾਪਦੇ ਰਹੇ ਹਨ। ਏਨੇ ਵਿਸ਼ਾਲ ਪਾਠ ਨੂੰ ਏਨੀ ਪ੍ਰਮਾਣਿਕਤਾ ਨਾਲ ਨਵੇਂ ਸਿਰਿਓਂ ਕੰਪੋਜ਼ ਕਰਨ ਦਾ ਉੱਦਮ ਕੋਈ ਪ੍ਰਕਾਸ਼ਕ ਵੀ ਦੁਬਾਰਾ ਨਹੀਂ ਕਰ ਸਕਿਆ। ਭਾਸ਼ਾ ਵਿਭਾਗ ਵੱਲੋਂ ਹੀ ਨਹੀਂ ਪ੍ਰਾਈਵੇਟ ਪਬਲਿਸ਼ਰਜ਼ ਵੱਲੋਂ ਵੀ ਮਹਾਨ ਕੋਸ਼ ਦਾ ਪਰਤ ਦਰ ਪਰਤ ਉਤਾਰਾ ਕਰ ਕੇ ਛਾਪੇ ਜਾ ਰਹੇ ਨਵੇਂ ਸੰਸਕਰਨ ਪੜ੍ਹਨ ਪੱਖੋਂ ਧੁੰਦਲੇ ਪੈਂਦੇ ਜਾ ਰਹੇ ਹਨ। ਪੰਜਾਬੀ ਖੋਜ ਵਿਚ ਨਿਰੰਤਰ ਵਰਤੇ ਜਾਣ ਵਾਲੇ ਇਸ ਹਵਾਲਾ ਗ੍ਰੰਥ ਦਾ ਪਾਠਕਾਂ ਲਈ ਪੜ੍ਹਨ ਤੇ ਵਰਤਣ ਪੱਖੋਂ ਸੁਖੈਨ ਤੇ ਸੁਹਜਮਈ ਹੋਣਾ ਅਤਿ ਜ਼ਰੂਰੀ ਹੈ।

ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਮਹਾਨ ਕੋਸ਼ ਦੀ ਪਹਿਲੀ ਪ੍ਰਕਾਸ਼ਨਾ ਉਪਰੰਤ ਭਾਈ ਕਾਨ੍ਹ ਸਿੰਘ ਨਾਭਾ ਨੇ ੧੯੩੦ ਤੋਂ ੧੯੩੮ ਦੌਰਾਨ ਪ੍ਰਕਾਸ਼ਿਤ ਕੋਸ਼ ਨੂੰ ਦੁਬਾਰਾ ਪੜ੍ਹਿਆ ਅਤੇ ਇਸ ਵਿਚ ਕਈ ਸੋਧਾਂ ਅਤੇ ਵਾਧੇ ਸ਼ਾਮਿਲ ਕੀਤੇ। ਇਨ੍ਹਾਂ ਵਾਧਿਆਂ ਨੂੰ ਭਾਵੇਂ ਅੰਤਿਕਾ ਦੇ ਰੂਪ ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਪ੍ਰਕਾਸ਼ਿਤ ਕੀਤਾ ਗਿਆ, ਪਰ ਜਿਹੜੇ ਸੰਕੇਤ ਇਸ ਨੂੰ ਮੂਲ ਪਾਠ ਵਿਚ ਸ਼ਾਮਲ ਕਰਨ ਲਈ ਦਰਸਾਏ ਗਏ ਉਨ੍ਹਾਂ ਦੀ ਯਥਾਯੋਗ ਵਰਤੋਂ ਪਾਠਕਾਂ ਲਈ ਸੰਭਵ ਨਹੀਂ ਹੋ ਸਕੀ। ਆਮ ਪਾਠਕ ਲਗਭਗ ਇਸ ਸਮਗਰੀ ਦੀ ਯੋਗ ਵਰਤੋਂ ਤੋਂ ਅਸਮਰਥ ਹੀ ਰਿਹਾ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਹੁਣ ਜਦੋਂ ਇਸ ਕੋਸ਼ ਨੂੰ ਪਹਿਲੀ ਵਿਉਂਤ ਅਨੁਸਾਰ ਹੀ ਨਵੇਂ ਸਿਰਿਓਂ ਚਾਰ ਭਾਗਾਂ ਵਿਚ ਹੀ ਪ੍ਰਕਾਸ਼ਿਤ ਕਰਨ ਦਾ ਪ੍ਰਾਜੈਕਟ ਹੱਥ ਵਿਚ ਲਿਆ ਹੈ ਤਾਂ ਅਸੀਂ ਭਾਈ ਕਾਨ੍ਹ ਸਿੰਘ ਨਾਭਾ ਵੱਲੋਂ ਸ਼ਾਮਿਲ ਕੀਤੀ ਗਈ ਨਵੀਂ ਸਮਗਰੀ ਨੂੰ ਯੋਗ ਥਾਂ 'ਤੇ ਸ਼ਾਮਿਲ ਕਰ ਕੇ ਮੂਲ ਪਾਠ ਦਾ ਹਿੱਸਾ ਬਣਾ ਦਿੱਤਾ ਹੈ। ਇਨ੍ਹਾਂ ਸੋਧਾਂ ਅਤੇ ਵਾਧਿਆਂ ਲਈ ਮੇਰੀ ਟੀਮ ਨੇ ਮਹਾਨ ਕੋਸ਼ ਦੀਆਂ ਉਨ੍ਹਾਂ ਪ੍ਰਤੀਆਂ ਨੂੰ ਆਧਾਰ ਬਣਾਇਆ ਹੈ ਜਿਹੜੀਆਂ ਭਾਈ ਕਾਨ੍ਹ ਸਿੰਘ ਨਾਭਾ ਵੱਲੋਂ ਪੰਜਾਬੀ ਯੂਨੀਵਰਸਿਟੀ ਨੂੰ ਸੌਂਪੀ ਨਿੱਜੀ ਲਾਇਬ੍ਰੇਰੀ ਵਿਚ (ਰੇਅਰ ਸੈਕਸ਼ਨ ੬੫੬੩੨, ੬੫੬੩੩) ਸੁਰੱਖਿਅਤ ਹਨ। ਮੈਂ ਆਪਣੀ ਟੀਮ ਸਮੇਤ ਹਰ ਸੰਭਵ ਕੋਸ਼ਿਸ਼ ਕੀਤੀ ਹੈ ਕਿ ਮਹਾਨ ਕੋਸ਼ ਦੀ ਪ੍ਰਮਾਣਿਕਤਾ ਨੂੰ ਕੋਈ ਆਂਚ ਨਾ ਆਵੇ।

ਮਹਾਨ ਕੋਸ਼ ਦਾ ਇਹ ਦੂਜਾ ਭਾਗ ਛਾਪਦਿਆਂ ਅਸੀਂ ਬਾਬਾ ਬਲਜਿੰਦਰ ਸਿੰਘ ਰਾੜ੍ਹਾ ਸਾਹਿਬ ਵਾਲਿਆਂ ਪ੍ਰਤੀ ਕ੍ਰਿੱਤਗਤਾ ਜ਼ਾਹਰ ਕਰਦਿਆਂ ਅਥਾਹ ਖੁਸ਼ੀ ਮਹਿਸੂਸ ਕਰ ਰਹੇ ਹਾਂ। ਬਾਬਾ ਜੀ ਨੇ ਮਹਾਨ ਕੋਸ਼ ਦਾ ਗੁਰਮੁਖੀ ਲਿਪੀ ਵਾਲਾ ਸ਼ਬਦ ਭੰਡਾਰ ਸਾਨੂੰ ਵਰਡ ਫਾਰਮੇਟ ਵਿਚ ਉਪਲਬਧ ਕਰਵਾਇਆ ਹੈ। ਕੰਪਿਊਟਰਾਈਜੇਸ਼ਨ ਦੇ ਖੇਤਰ ਵਿਚ ਵਿਕਸਿਤ ਹੋ ਰਹੀ ਪੰਜਾਬੀ ਭਾਸ਼ਾ ਵਿਚ ਅਜਿਹੀਆਂ ਸਾਂਝਾ ਤੇ ਸਹਿਯੋਗ ਦੀ ਵਡੇਰੀ ਕਦਰ ਕਰਨੀ ਬਣਦੀ ਹੈ।

ਇਸ ਪ੍ਰਾਜੈਕਟ ਵਿਚ ਸ. ਓਅੰਕਾਰ ਸਿੰਘ ਨੇ ਕਾਪੀ ਸੰਪਾਦਕ ਵਜੋਂ, ਡਾ. ਕਰਮਜੀਤ ਕੌਰ, ਸ. ਗੁਰਮੀਤ ਸਿੰਘ, ਸ. ਗੁਰਵਿੰਦਰ ਸਿੰਘ ਨੇ ਪ੍ਰਾਜੈਕਟ ਸਹਾਇਕ ਵਜੋਂ ਆਪਣੀ ਜ਼ੁੰਮੇਵਾਰੀ ਨਿਭਾਉਂਦਿਆਂ ਅਣਥੱਕ ਮਿਹਨਤ ਕੀਤੀ ਹੈ। ਲਾਇਬ੍ਰੇਰੀ ਵਿਚ ਪਏ ਮੂਲ ਖਰੜਿਆਂ ਨੂੰ ਅਸਲ ਕਾਪੀ ਵਜੋਂ ਮਾਨਤਾ ਦੇ ਕੇ ਬਿੰਦੀ, ਕੌਮੇ ਤੱਕ ਦੀ ਬਰਕਰਾਰੀ ਲਈ ਕਈ ਪੜ੍ਹਤਾਂ ਦਿੱਤੀਆਂ ਗਈਆਂ ਹਨ। ਸ. ਧਰਮਿੰਦਰ ਸਿੰਘ ਅਤੇ ਸ. ਮਨਦੀਪ ਸਿੰਘ ਨੇ ਘੰਟਿਆਂ ਬੱਧੀ ਨਿਰੰਤਰ ਕੰਮ ਕਰਦਿਆਂ ਇਸ ਨੂੰ ਟਾਈਪਬੱਧ ਕੀਤਾ ਹੈ। ਪ੍ਰਾਜੈਕਟ ਦੀ ਸਮੁੱਚੀ ਟੀਮ ਵਿਭਾਗ ਦੀ ਮੁਖੀ ਡਾ. ਅਮਰਜੀਤ ਕੌਰ ਵੱਲੋਂ ਮਿਲ ਰਹੀ ਉਤਸ਼ਾਹੀ ਪ੍ਰੇਰਨਾ ਅਤੇ ਸ੍ਰੀਮਤੀ ਹਰਸ਼ਰਨ ਕੌਰ ਵੱਲੋਂ ਮਿਲ ਰਹੇ ਸਕੱਤਰੀ ਸਹਿਯੋਗ ਲਈ ਤਹਿ ਦਿਲੋਂ ਧੰਨਵਾਦੀ ਹੈ।

ਇਸ ਪ੍ਰਾਜੈਕਟ ਨੂੰ ਮੁਕੰਮਲ ਕਰਦਿਆਂ ਭਾਈ ਕਾਨ੍ਹ ਸਿੰਘ ਨਾਭਾ ਦੀ ਮਹਾਨ ਪ੍ਰਤਿਭਾ, ਬਹੁ-ਪੱਖੀ ਵਿਦਵਤਾ ਅਤੇ ਇੰਤਹਾ ਦੀ ਪੱਧਰ ਤੱਕ ਸਿਰੜੀ ਅਤੇ ਮਿਹਨਤੀ ਸ਼ਖ਼ਸੀਅਤ ਸਾਡਾ ਪ੍ਰੇਰਨਾ ਸ੍ਰੋਤ ਰਹੀ ਹੈ ਅਤੇ ਇਹ ਕਾਰਜ ਸਾਨੂੰ ਉਸ ਉੱਚੀ-ਸੁੱਚੀ ਸ਼ਖ਼ਸੀਅਤ ਪ੍ਰਤਿ ਇਕ ਨਿਮਾਣੀ ਜਿਹੀ ਸ਼ਰਧਾਂਜਲੀ ਜਾਪਿਆ ਹੈ। ਸਾਨੂੰ ਭਰਪੂਰ ਵਿਸ਼ਵਾਸ ਹੈ ਕਿ ਪੰਜਾਬੀ ਭਾਸ਼ਾ ਦੀ ਪ੍ਰਫੁਲਤਾ ਅਤੇ ਉੱਜਲ ਭਵਿੱਖ ਲਈ ਨਿਰੰਤਰ ਕਾਰਜਸ਼ੀਲ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਇਹ ਪੇਸ਼ਕਸ਼ ਪੰਜਾਬ ਦੇ ਇਤਿਹਾਸ, ਧਰਮ, ਦਰਸ਼ਨ, ਭਾਸ਼ਾ ਅਤੇ ਸਭਿਆਚਾਰ ਦੇ ਖੇਤਰ ਵਿਚ ਦਿਲਚਸਪੀ ਰੱਖਣ ਵਾਲੇ ਵਿਦਵਾਨਾਂ, ਖੋਜਾਰਥੀਆਂ ਅਤੇ ਪਾਠਕਾਂ ਨੂੰ ਸਾਰਥਕ ਲੱਗੇਗੀ।

ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਧਨਵੰਤ ਕੌਰ**
ਪ੍ਰਾਜੈਕਟ ਇੰਚਾਰਜ

# FOREWORD

(੧੯੩੦ ਵਿਚ ਪ੍ਰਕਾਸ਼ਿਤ ਪਹਿਲੇ ਸੰਸਕਰਨ ਦਾ ਮੁੱਖ ਬੰਧ)

Sardar Kahan Singh is one of the few learned Sikhs still left to us. His knowledge of the Sikh Scriptures and History is most profound and unrivalled. Beside being trained in the old school of Sikh scholarship wherein depth of knowledge and mastery of detail was more emphasised, he has also cultivated the variety and vastness of view which is characteristic of western learning. He not only possesses an intimate knowledge of the most obvious and the most distant facts, but he also knows how to marshall them and use them to some purpose, which is rare in old scholars, who in their fondness for the wealth of detail often lose hold of the essential bearings, so that the reader cannot see the wood on account of the trees.

Sardar Kahan Singh is exceptionally well-fitted to interpret Sikhism. Belonging to the earliest batch of the *Singh Sabha* reformers, he has had a great share in the formation of the modern opinion about Sikhism. Even the inevitable Mr. M. A. Macauliffe, the author of the *Sikh Religion*, found in him a guide, philosopher and friend. If Bhai Dit Singh and others were responsible for the social and religious reform, Bhai Gurmukh Singh and Bhai Jawahir Singh for organizing higher education, Bhai Kahan Singh has worked for the whole movement as a writer, articulating its principles in works which will stand as permanent monuments to his genius. His books, *Gurmat Prabhakar* and *Gurmat Sudhakar* are the standard guide-books and sometimes the only stock-in-trade of the modern preacher.

The present work, *Gurushabad Ratnakar* is his *Magnum Opus*. It is a Dictionary and Encyclopædia combined of Sikh Literature, a magnificent fruit of the author's fifteen years' hard and incessant labour. It contains 64263 words occuring in the original Sikh Scriptures as well as in other allied books, i.e. the *Holy Granth, Dasam Granth,* works of Bhai Gurdas, Bhai Mani Singh and Bhai Nand Lal, *Rahatnamas. Sarabloh Prakash, Gur-Sobha, Gurbilas, Nanak Prakash, Suraj Prakash, Panth Prakash, Gurpad Prem Prakash, Bhai Bala's Sakhi, Gosht Mecca and Medina,* etc.

To facilitate reference all the words have been arranged strictly in accordance with the order of letters and vowel signs of the Punjabi alphabet. Each word is dealt with most comprehensively, all the available and up-to-date information bearing on the different meanings being supplied with rare correctness and precision. The book is written on most approved lines, containing quotations and illustrations drawn from all the needful sources of religion, history, geography, science, medicine, language, prosody, rhetoric. etc., showing an immense store of knowledge drawn from innumerable books, eastern and western, ancient and modern. When we look at the volume of the work undertaken and carried out single-handed by the author, it appears nothing short of a marvel.

The prominent features of the work to be noted are :-

(1) All references to the Vedas and Shastras, the Bible, the Quran and religious books are fully traced. The different religions and their respective terms and symbols are adequately dealt with, comments being made in a very liberal spirit without showing any trace of sectarianism.

(2) The historical references are explained concisely but exhaustively, advantage being taken of the most recent researches. (See *AKBAR*). The author does not hesitate to point out different errors of fact occurring in the standard works.

(3) The geographical places, especially those belonging to Sikh History, are located correctly, the most helpful part being the information about Gurdwaras illustrated with maps.

(4) The names of trees and herbs are explained with corresponding botanical terms used in European Science.

(5) The names of diseases and medicines have been so fully dealt with that one could gather a complete pharmacopoeia from it.

(6) Names connected with natural philosophy have, as far as possible, been fully explained.

(7) Musical and metrical systems are discussed comprehensively, and their distinctions are supported with quotations and authorities. The information given on Prosody and Rhetoric is most complete and handy.

(8) Metrical riddles, so common in old literature but now so difficult to understand, are also explained.

(9) Each word is treated etymologically, and the different meanings, with apt illustrations, are given in Punjabi and Hindi under serial numbers.

(10) It embodies more than seven thousand Arabic and Persian words. To show their correct derivation and pronunciation, they are also given in the Persian characters. In like manner the Sanskrit words are given in the Devnagri characters.

(11) The book is profusely illustrated with maps and pictures.

The book is the first of its kind in Punjabi, and supplies a long-felt want. It is not only an all-inclusive work for ready reference, but contains solid articles on great and intricate topics connected with the Sikh History and Religion. It is a whole library of literature on Sikhism. Some rare works, found mostly in manuscript, are quoted herein full. One cannot overestimate the importance of such a work. It is the most valuable book on Sikhism produced in the modern days.

KHALSA COLLEGE,
AMRITSAR:
18th January, 1930.

**TEJA SINGH, M.A.**

# ਭੂਮਿਕਾ

ਸੰਮਤ ੧੯੫੫ ਵਿੱਚ ਪੰਡਿਤ ਤਾਰਾ ਸਿੰਘ ਜੀ ਦਾ "ਗੁਰੁਗਿਰਾਰਥ ਕੋਸ਼" ਅਤੇ ਸੰਮਤ ੧੯੫੭ ਵਿੱਚ ਭਾਈ ਹਜਾਰਾ ਸਿੰਘ ਜੀ ਦਾ "ਸ਼੍ਰੀ ਗੁਰੂ ਗ੍ਰੰਥ ਕੋਸ਼" ਪੜ੍ਹਕੇ ਮੈਨੂੰ ਸੰਕਲਪ ਫੁਰਿਆ ਕਿ ਇਨ੍ਹਾਂ ਕੋਸ਼ਾਂ ਵਿੱਚ ਜੋ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਹੀਂ ਆਏ, ਉਹ ਸ਼ਾਮਿਲ ਕਰਕੇ ਅਰ ਅੱਖਰ ਤਥਾ ਮਾਤ੍ਰਾ ਕ੍ਰਮ ਅਨੁਸਾਰ ਸ਼ਬਦ ਜੋੜਕੇ, ਇੱਕ ਉੱਤਮ ਕੋਸ਼ ਲਿਖਿਆ ਜਾਵੇ, ਜਿਸ ਤੋਂ ਵਿਸ਼ੇਸ਼ ਲਾਭ ਹੋ ਸਕੇ.[1] ਇਸ ਮਨੋਰਥ ਦੀ ਸਫਲਤਾ ਲਈ ਮੈਂ ਵਿਚਾਰ ਨਾਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਰੰਭਿਆ, ਜਿਸ ਦੀ ਸਮਾਪਤੀ ਪੰਜਾਂ ਵਰ੍ਹਿਆਂ ਵਿੱਚ ਹੋਈ. ਜਦ ਮੈਂ ਸ਼ਬਦਾਂ ਨੂੰ ਕ੍ਰਮ ਅਨੁਸਾਰ ਜੋੜਨ ਲੱਗਾ, ਤਾਂ Encyclopædia Britannica ਨੂੰ ਵੇਖਕੇ ਚਿੱਤ ਵਿੱਚ ਆਈ ਕਿ ਸਿੱਖ ਸਾਹਿਤ੍ਯ ਦਾ ਭੀ ਇੱਕ ਅਜੇਹਾ ਕੋਸ਼ ਹੋਣਾ ਚਾਹੀਏ, ਜਿਸ ਵਿੱਚ ਸਾਰੇ ਸਿੱਖਮਤ ਸੰਬੰਧੀ ਗ੍ਰੰਥਾਂ ਦੇ ਸਰਵ ਪ੍ਰਕਾਰ ਦੇ ਸ਼ਬਦਾਂ ਦਾ ਯੋਗ੍ਯ ਰੀਤਿ ਨਾਲ ਨਿਰਣਾ ਕੀਤਾ ਹੋਵੇ.

ਸੰਮਤ ੧੯੬੩ ਵਿੱਚ ਮੈਂ ਦਸਮਗ੍ਰੰਥ ਦਾ ਪਾਠ ਸ਼ੁਰੂ ਕੀਤਾ ਅਰ ਉਸ ਦੀ ਸਮਾਪਤੀ ਪਿੱਛੋਂ ਭਾਈ ਗੁਰਦਾਸ ਜੀ ਦੀ ਬਾਣੀ, ਭਾਈ ਨੰਦ ਲਾਲ ਜੀ ਦੀ ਰਚਨਾ, ਸਰਵਲੋਹਪ੍ਰਕਾਸ਼, ਗੁਰੁਸ਼ੋਭਾ, ਭਾਈ ਮਨੀ ਸਿੰਘ ਜੀ ਦੀਆਂ ਸਾਖੀਆਂ, ਗੁਰੁਮਹਿਮਾਪ੍ਰਕਾਸ਼, ਗੁਰੁਵਿਲਾਸ, ਗੁਰੁਨਾਨਕਪ੍ਰਕਾਸ਼, ਗੁਰੁਪ੍ਰਤਾਪ ਸੂਰਯ, ਪੰਥਪ੍ਰਕਾਸ਼, ਜਨਮਸਾਖੀਆਂ, ਗੁਰੁਪਦਪ੍ਰੇਮਪ੍ਰਕਾਸ਼, ਰਹਿਤਨਾਮੇ, ਗੁਰਬਾਣੀ ਦੇ ਟੀਕੇ ਅਤੇ ਅਨੇਕ ਇਤਿਹਾਸ ਯਥਾਕ੍ਰਮ ਪੜ੍ਹਕੇ ਸ਼ਬਦ ਨੋਟ ਕੀਤੇ, ਅਰ ਸ਼ਾਬਦਗ੍ਯਾਨ ਸੰਬੰਧੀ ਸਾਰੇ ਅੰਗਾਂ ਤੇ[2] ਪੂਰਣ ਵਿਚਾਰ ਕਰਕੇ ਸਮੇ ਸਮੇ ਪੁਰ ਸ਼ਿਰੋਮਣਿ ਵਿਦ੍ਵਾਨਾਂ ਨਾਲ ਸੰਮਤਿ ਮੇਲਕੇ ਅਨੇਕ ਸ਼ਬਦਾਂ ਦੇ ਯਥਾਰਥ ਅਰਥ ਅਤੇ ਭਾਵ ਲੱਭਣ ਵਿੱਚ ਸਫਲਤਾ ਪ੍ਰਾਪਤ ਕੀਤੀ.

ਸ਼੍ਰੀ ੧੦੮ ਮਾਨ ਮਹਾਰਾਜਾ ਸਰ ਹੀਰਾ ਸਿੰਘ ਸਾਹਿਬ ਮਾਲਵੇਂਦ੍ਰ ਬਹਾਦੁਰ ਨਾਭਾਪਤਿ ਦਾ ਦੇਹਾਂਤ ਹੋਣ ਪਿੱਛੋਂ ਕਈ ਕਾਰਣਾਂ ਕਰਕੇ, ੨੮ ਵੈਸਾਖ ਸੰਮਤ ੧੯੬੯ (੧੦ ਮਈ ਸਨ ੧੯੧੨) ਨੂੰ ਮੈਂ ਰਿਆਸਤ ਦੀ ਅਹਿਲਕਾਰੀ ਛੱਡਕੇ ਗਰਮੀ ਕੱਟਣ ਕਸ਼ਮੀਰ ਚਲਾ ਗਿਆ ਅਰ ਉੱਥੇ ੨੦ ਮਈ ਨੂੰ ਅਰਦਾਸਾ ਸੋਧਕੇ "ਗੁਰੁਸ਼ਬਦਰਤਨਾਕਰ" ਮਹਾਨ ਕੋਸ਼ ਲਿਖਣਾ ਆਰੰਭਿਆ, ਜੋ ੨੫ ਮਾਘ ਸੰਮਤ ੧੯੮੨ (੬ ਫਰਵਰੀ ੧੯੨੬) ਨੂੰ ਪੂਰਣ ਹੋਇਆ.

ਗ੍ਰੰਥ ਤਿਆਰ ਹੋਣ ਪੁਰ ਇਸ ਦੇ ਛਾਪਣ ਦੀ ਚਿੰਤਾ ਪਈ, ਕਿਉਂਕਿ ਮਹਾਰਾਜਾ ਬ੍ਰਿਜੇਂਦ੍ਰ ਸਿੰਘ ਸਾਹਿਬ ਫਰੀਦਕੋਟ ਪਤਿ, ਜਿਨ੍ਹਾਂ ਨੇ ਇਸ ਨੂੰ ਛਪਵਾਉਣ ਦਾ ਵਚਨ ਦਿੱਤਾ ਸੀ, ਪਰਲੋਕ ਸਿਧਾਰ ਗਏ, ਅਰ ਮਹਾਰਾਜਾ ਰਿਪੁਦਮਨ ਸਿੰਘ ਸਾਹਿਬ ਮਾਲਵੇਂਦ੍ਰ ਬਹਾਦੁਰ ਨਾਭਾਪਤਿ, ਜਿਨ੍ਹਾਂ ਨੇ ਡੂਢ ਸਾਲ ਲਈ ਮੇਰੇ ਸਟਾਫ ਦੀ ਨੌਕਰੀ ਦਿੱਤੀ ਅਰ ਚੋਖੀ ਰਕਮ ਛਪਾਈ ਲਈ ਮਨਜੂਰ ਕੀਤੀ ਸੀ, ਰਾਜ ਤਿਆਗਕੇ ਨਾਭੇ ਤੋਂ ਚਲੇ ਗਏ ਅਰ ਰਿਆਸਤ ਦੇ ਪ੍ਰਬੰਧਕ (Administrator) ਨੇ ਖਜਾਨੇ ਮਸਤਾਨੇ ਦੱਸਕੇ ਗ੍ਰੰਥ ਛਪਵਾਉਣ ਤੋਂ ਨਾਂਹ ਕਰ ਦਿੱਤੀ.

ਕਈ ਸੱਜਨਾਂ ਦੀ ਸਲਾਹ ਨਾਲ ਅੰਤ ਨੂੰ ਇਹ ਵਿਚਾਰ ਹੋਇਆ ਕਿ ਇਸ ਗ੍ਰੰਥ ਦੇ ਪੰਜ ਸੌ ਗ੍ਰਾਹਕ ਬਣਾਏ ਜਾਕੇ, ਉਨ੍ਹਾਂ ਤੋਂ ਅੱਧੀ ਕੀਮਤ ਪੇਸ਼ਗੀ ਲੈ ਕੇ ਮਹਾਨ ਕੋਸ਼ ਪ੍ਰੈਸ ਵਿੱਚ ਭੇਜਿਆ ਜਾਵੇ, ਇਸ ਲਈ ਹਜਾਰ ਕਾਪੀ ਨਮੂਨੇ ਦੀ ਛਾਪਕੇ ਵੰਡੀ ਗਈ ਅਤੇ ਅਖਬਾਰਾਂ ਵਿੱਚ ਇਸ਼ਤਿਹਾਰ ਦਿੱਤਾ ਗਿਆ, ਜਿਸ ਤੋਂ ਨੌਂ ਮਹੀਨਿਆਂ ਵਿੱਚ ਕੇਵਲ ਦੋ ਸੌ ਕਾਪੀਆਂ ਦੇ ਗ੍ਰਾਹਕ ਕੁਝ ਸੱਜਣ ਬਣੇ.[3]

ਪਬਲਿਕ ਵੱਲੋਂ ਨਿਰਾਸ ਹੋ ਕੇ ਮੈਂ ਸਿੱਖ ਮਹਾਰਾਜਗਾਨ ਦੀ ਸੇਵਾ ਵਿੱਚ ਦਰਖ੍ਵਾਸਤ ਭੇਜੀ ਕਿ ਆਪ ਤਿੰਨ ਸੌ ਕਾਪੀਆਂ ਖਰੀਦ ਕੇ ਇਸ ਲਾਭਦਾਇਕ ਕਾਰਜ ਵਿੱਚ ਮੇਰੀ ਸਹਾਇਤਾ ਕਰੋ; ਇਸ ਪੁਰ ਮਹਾਰਾਜਾ ਭੂਪੇਂਦ੍ਰ ਸਿੰਘ ਸਾਹਿਬ ਮਹੇਂਦ੍ਰ ਬਹਾਦੁਰ ਪਟਿਆਲਾਪਤਿ ਨੇ ਮੈਨੂੰ ਚਾਇਲ ਸੱਦਕੇ ੧ ਅਕਤੂਬਰ ੧੯੨੭ ਨੂੰ ਹੁਕਮ ਫ਼ਰਮਾਇਆ ਕਿ ਮਹਾਨ ਕੋਸ਼ ਦੀ ਸਾਰੀ ਲਾਗਤ ਅਸੀਂ ਦੇਵਾਂਗੇ, ਇਸ ਲਈ ਇਹ ਗ੍ਰੰਥ ਦਰਬਾਰ ਪਟਿਆਲੇ ਦੇ ਖਰਚ ਪੁਰ ਛਾਪ ਦਿੱਤਾ ਜਾਵੇ, ਅਰ ਜਿਨ੍ਹਾਂ ਗ੍ਰਾਹਕਾਂ ਨੇ ਆਪ ਨੂੰ ਪੇਸ਼ਗੀ ਰਕਮ ਘੱਲੀ ਹੈ, ਉਹ ਸਭ ਵਾਪਿਸ ਕੀਤੀ ਜਾਵੇ; ਇਸ ਅਨੁਸਾਰ ਮੈਂ ਧਨਯਵਾਦ ਸਹਿਤ ਸਾਰੇ ਸੱਜਨਾਂ ਨੂੰ ਰਕਮ ਮੋੜ

---

[1] ਪੰਡਿਤ ਤਾਰਾ ਸਿੰਘ ਜੀ ਦੇ ਕੋਸ਼ ਵਿੱਚ ਸ਼ਬਦਾਂ ਦੇ ਆਦਿ ਅਤੇ ਅੰਤਿਮ ਅੱਖਰਾਂ ਦਾ ਕ੍ਰਮ ਹੈ, ਜਿਵੇਂ—ਸਉਤ, ਸਲਿਤਾ, ਸਮਰੱਥ, ਸਦਾ, ਸਾਜਸਮਾਧਿ, ਸਰਨ, ਸਮਾਨ, ਸਰਬ x x x ਆਦਿ. ਭਾਈ ਹਜਾਰਾ ਸਿੰਘ ਜੀ ਦੇ ਕੋਸ਼ ਵਿੱਚ ਯਥਾਕ੍ਰਮ ਅੱਖਰਾਂ ਦਾ ਸਿਲਸਿਲਾ ਹੈ, ਜਿਵੇਂ-ਓਕ, ਊਕਤ, ਊਖਰ, ਉਗਲਾਰੇ, ਓਘ, ਊਚ, ਉਫਾਹਤਾ, ਉਜੂ, ਉਜਲ, ਓਜਾਤ, ਉਝਰਤ, ਓਟ x x x ਆਦਿ.

[2] ਆਕਾਂਖ੍ਯਾ ਪੁਨ ਯੋਗਤਾ ਸੰਨਿਧਾਨ ਪਹਿਚਾਨ। ਤਾਤਪਰਯ ਚੌਥੋ ਮਿਲੈ, ਹੋਵੈ ਸ਼ਾਬਦਗ੍ਯਾਨ. (ਭਾਈ ਗੁਲਾਬ ਸਿੰਘ ਜੀ) ਇਸ ਸੰਬੰਧ ਵਿੱਚ ਦੇਖੋ, ਵ੍ਰਿਤਿ ਸ਼ਬਦ ਦਾ ਅੰਗ ੪.

[3] ਇਨ੍ਹਾਂ ਵਿੱਚੋਂ ੭੦ ਕਾਪੀਆਂ ਦੇ ਗ੍ਰਾਹਕ ਸਰਦਾਰ ਬਹਾਦੁਰ ਧਰਮ ਸਿੰਘ ਜੀ ਸਰਕਾਰੀ ਠੇਕੇਦਾਰ ਦਿੱਲੀ ਸਨ.

ਦਿੱਤੀ ਅਰ ਸੁਦਰਸ਼ਨ ਪ੍ਰੈਸ ਅਮ੍ਰਿਤਸਰ ਵਿੱਚ ੨੬ ਅਕਤੂਬਰ ੧੯੨੭ ਤੋਂ ਗ੍ਰੰਥ ਛਪਵਾਉਣਾ ਸ਼ੁਰੂ ਕੀਤਾ, ਜਿਸ ਦੀ ਸਮਾਪਤੀ ੧ ਵੈਸਾਖ ਸੰਮਤ ੧੯੮੭ (੧੩ ਅਪ੍ਰੈਲ ਸਨ ੧੯੩੦) ਨੂੰ ਹੋਈ.[1]

ਇਸ ਮਹਾਨ ਕੋਸ਼ (Encyclopædia of Sikh Literature) ਵਿੱਚ ਕੀ ਕੀ ਵਿਸ਼ਯ ਹਨ, ਇਹ ਪਾਠਕ ਇਸ ਨੂੰ ਪੜ੍ਹਕੇ ਵੇਖ ਸਕਦੇ ਹਨ, ਪਰ ਸੰਖੇਪ ਨਾਲ ਭੂਮਿਕਾ ਵਿੱਚ ਪ੍ਰਗਟ ਕਰਨਾ ਭੀ ਯੋਗਯ ਪ੍ਰਤੀਤ ਹੁੰਦਾ ਹੈ—

(੧) ਗਦ੍ਯ ਅਥਵਾ ਪਦ੍ਯ (ਨਸਰ-ਨਜਮ) ਜਿਤਨੇ ਪ੍ਰਸਿੱਧ ਗ੍ਰੰਥ ਸਿੱਖਮਤ ਸੰਬੰਧੀ ਹਨ, ਸਾਰਿਆਂ ਦੇ ਸ਼ਬਦ ਇਸ ਵਿੱਚ ਆ ਗਏ ਹਨ.

(੨) ਸ਼ਬਦਾਂ ਦਾ ਕ੍ਰਮ ਕੇਵਲ ਅੱਖਰਾਂ ਅਨੁਸਾਰ ਹੀ ਨਹੀਂ, ਮਾਤ੍ਰਾ ਦਾ ਕ੍ਰਮ ਭੀ ਨਾਲ ਰੱਖਿਆ ਗਿਆ ਹੈ, ਜਿਵੇਂ—ਅਉ, ਅਉਸਰ, ਅਉਹਠ, ਅਉਹਾਰ, ਅਉਖ, ਅਉਖਦ, ਅਉਗੁਣ, ਅਉਘਟ, ਅਉਚਰ, ਅਉਛਕ x x x ਅਇਆਨ, ਅਈਏ, ਅਸ, ਅਸਹ, ਅਸਤ, ਅਸਤਾ, ਅਸਥਿ, ਅਸਥਿਰ, ਅਸਨ, ਅਸਪ, ਅਸਬਾਬ, ਅਸਮਰਥ, ਅਸਮਾਨ, ਅਸ਼ਰਫੀ, ਅਸਾ, ਅਸਾਡਾ, ਅਸਾਧ, ਅਸਾਰ, ਅਸਿ, ਅਸਿਤ, ਅਸੀਸ, ਅਸੀਮ, ਅਸੀਲ, ਅਸੁ, ਅਸੁਚਿ, ਅਸੁਰ, ਅਸੂਆ, ਅਸੂਤ, ਅਸੇਖ, ਅਸੈ, ਅਸੋਕ, ਅਸੋਚ, ਅਸੰਖ, ਅਸੰਗਤ, ਅਸੰਭਵ, ਅੱਸੀ, ਅੱਸੂ,[2] ਅਸ੍ਰੁ x x x ਆਦਿ.

(੩) ਸ਼ਬਦਾਂ ਦੇ ਧਾਤੂ ਅਤੇ ਵ੍ਯੁਤਪੱਤਿ ਦੱਸਕੇ ਅਰਥ ਸਪਸ਼੍ਟ ਕੀਤਾ ਗਿਆ ਹੈ. ਇਸ ਸੰਬੰਧ ਵਿੱਚ ਪਾਠਕਾਂ ਨੂੰ ਮਲੂਮ ਰਹੇ ਕਿ ਸੰਸਕ੍ਰਿਤ ਦੇ ੧੭੦੯ ਧਾਤੂਆਂ ਤੋਂ ਲੱਖਾਂ ਸ਼ਬਦ ਬਣੇ ਹਨ, ਪਰ ਵਿਚਾਰ ਕਰਨ ਤੋਂ ਇਹੀ ਸਿੱਧ ਹੁੰਦਾ ਹੈ ਕਿ ਧਾਤੂ ਅਤੇ ਉਨ੍ਹਾਂ ਤੋਂ ਬਣੇ ਸ਼ਬਦਾਂ ਵਿੱਚ ਵਿਦ੍ਵਾਨਾਂ ਦਾ ਕਲਪਿਆ ਅਰਥ ਹੀ ਪ੍ਰਧਾਨ ਹੈ, ਜਿਵੇਂ—ਅਸ੍ ਧਾਤੂ ਤੋਂ ਅਸਿ ਸ਼ਬਦ ਬਣਿਆ ਹੈ. ਅਸ੍ ਦਾ ਅਰਥ ਕੱਟਣਾ ਹੈ, ਜੇ ਧਾਤੂ ਦੇ ਇਸੇ ਅਰਥ ਨੂੰ ਲੈ ਕੇ ਕੁਹਾੜੇ, ਛਵ੍ਹੀ, ਟੋਕੇ ਆਦਿ ਨੂੰ ਅਸਿ ਆਖੀਏ, ਤਾਂ ਕੋਈ ਰੁਕਾਵਟ ਨਹੀਂ, ਪਰ ਅਸਿ ਸ਼ਬਦ ਤਲਵਾਰ ਸ਼ਸਤ੍ਰ ਲਈ ਸੰਕੇਤ ਕੀਤਾ ਗਿਆ ਹੈ, ਅਰ ਅਸ੍ ਧਾਤੂ ਦਾ ਕੱਟਣਾ ਅਰਥ ਭੀ ਵਿਦ੍ਵਾਨਾਂ ਦੀ ਕਲਪਨਾਮਾਤ੍ਰ ਹੈ.

(੪) ਜੇ ਇੱਕ ਸ਼ਬਦ ਅਨੇਕ ਅਰਥ ਰਖਦਾ ਹੈ, ਤਾਂ ਵੱਖ ਵੱਖ ਅੰਗ ਦੇਕੇ ਉਦਾਹਰਣਾਂ ਸਮੇਤ ਉਸ ਦੇ ਅਰਥ ਦਿਖਾਏ ਗਏ ਹਨ. ਦੇਖੋ, ਸਾਰ, ਹਰਿ, ਕਾਮ, ਗਤਿ, ਗੁਣ, ਨਾਰ, ਨਿਹੰਗ, ਪੀਰ, ਬਾਮ, ਬਾਰ, ਰਾਮ x x x ਆਦਿ ਸ਼ਬਦ.

(੫) ਜੇ ਕੋਈ ਨਾਮ ਵੇਦ ਪੁਰਾਣ ਸਿਮ੍ਰਿਤਿ ਅਤੇ ਸ਼ਾਸਤ੍ਰ ਨਾਲ ਸੰਬੰਧ ਰਖਦਾ ਹੈ, ਤਾਂ ਉਸ ਦਾ ਪੂਰਾ ਨਿਰਣਾ ਕੀਤਾ ਗਿਆ ਹੈ. ਦੇਖੋ, ਉਗ੍ਰਸੇਨ, ਅਸ਼੍ਵਮੇਧ, ਸ਼ੁਨਹਸ਼ੇਫ, ਗਜ, ਜਨਕ, ਪੁਰਖੁ, ਪਕ੍ਰਿਤਿ, ਮਧੁ, ਮਨੁ, ਯਾਗ੍ਯਵਲਕ੍ਯ x x x ਆਦਿ ਸ਼ਬਦ.

(੬) ਇਤਿਹਾਸ ਸੰਬੰਧੀ ਸ਼ਬਦਾਂ ਦੀ ਕਥਾ ਸੰਖੇਪ ਨਾਲ ਲਿਖੀ ਗਈ ਹੈ. ਦੇਖੋ, ਅਕਬਰ, ਅਮਰਦਾਸ ਸਤਿਗੁਰੂ, ਔਰੰਗਜ਼ੇਬ, ਹਕੀਕਤਰਾਇ, ਹਰਿਸ਼੍ਚੰਦ੍ਰ, ਨਾਨਕਦੇਵ ਸਤਿਗੁਰੂ, ਨੰਦ, ਪ੍ਰਿਥੀਰਾਜ x x x ਆਦਿ ਸ਼ਬਦ.

(੭) ਗੁਰਦ੍ਵਾਰਿਆਂ ਦਾ ਪੂਰਾ ਪਤਾ ਅਤੇ ਇਤਿਹਾਸ ਦਿੱਤਾ ਗਿਆ ਹੈ. ਦੇਖੋ, ਅਬਿਚਲਨਗਰ, ਅਮ੍ਰਿਤਸਰ, ਆਨੰਦਪੁਰ, ਕਰਤਾਰਪੁਰ, ਚਮਕੌਰ, ਨਾਨਕਿਆਨਾ, ਬਗਦਾਦ, ਮੁਕਤਸਰ, ਲਹੌਰ x x x ਆਦਿ.

(੮) ਜੁਗਰਾਫੀਏ (Geography) ਸੰਬੰਧੀ ਸ਼ਬਦਾਂ ਦਾ ਚੰਗੀ ਤਰ੍ਹਾਂ ਨਿਰਣਾ ਕੀਤਾ ਗਿਆ ਹੈ. ਦੇਖੋ, ਉੱਚ, ਕਾਬਾ, ਕਾਬੁਲ, ਦਿੱਲੀ, ਪੰਚਾਲ, ਮਦ੍ਰ, ਰਾਢਾ x x x ਆਦਿ ਸ਼ਬਦ.

(੯) ਵਨਸਪਤਿ (Botany) ਦੇ ਨਾਵਾਂ ਦੀ ਵ੍ਯਾਖ੍ਯਾ ਅਤੇ ਲੈਟਿਨ ਨਾਮ ਦੇਣ ਦਾ ਪੂਰਾ ਯਤਨ ਕੀਤਾ ਗਿਆ ਹੈ, ਦੇਖੋ, ਉਦੁੰਬਰ, ਅਕਾਸਬੇਲ, ਤਗਰ, ਤਿਲਕ, ਮੌਲਸਰੀ, ਲਸਣ x x x ਆਦਿ ਸ਼ਬਦ.

(੧੦) ਸਾਇੰਸ (Science) ਸੰਬੰਧੀ ਸ਼ਬਦਾਂ ਦੀ ਪੂਰੀ ਤਸ਼ਰੀਹ ਹੈ. ਦੇਖੋ, ਘੁੰਮਣਘੇਰ, ਬਿਜਲੀ, ਭੁਚਾਲ x x x ਆਦਿ ਸ਼ਬਦ.

(੧੧) ਇਤਿਹਾਸਿਕ (ਐਤਿਹਾਸਿਕ) ਨਾਮ, ਜੋ ਸਮੇਂ ਦੇ ਗੇੜ ਅਤੇ ਪੇਂਡੂਆਂ ਦੀ ਬੋਲ ਚਾਲ ਨਾਲ ਅਜੇਹੀ ਸ਼ਕਲ ਵਿੱਚ ਆ ਗਏ ਹਨ ਕਿ ਉਨ੍ਹਾਂ ਦਾ ਅਸਲ ਰੂਪ ਜਾਣਨਾ ਕਠਿਨ ਹੋ ਗਿਆ ਹੈ, ਉਨ੍ਹਾਂ ਦੇ ਪੂਰਵ ਰੂਪ ਪ੍ਰਗਟ ਕੀਤੇ ਗਏ ਹਨ, ਜਿਵੇਂ—ਅਦ੍ਰਹਮਾਨ, ਅਬੂਤਬੇਲਾ, ਖੋਜ ਜਨਾਵਰ, ਟਟੀਹਰੀ ਸ਼ੇਖ, ਸ਼ੇਖ ਬ੍ਰਹਮ, ਢਬਾਈ, ਲੋਣੀ ਅਖ਼ਤਰ x x x ਆਦਿ.

(੧੨) ਈਸਾਈ, ਪਾਰਸੀ, ਇਸਲਾਮ x x x ਆਦਿ ਧਰਮਾਂ ਸੰਬੰਧੀ ਜੋ ਸ਼ਬਦ ਆਏ ਹਨ, ਉਨ੍ਹਾਂ ਦਾ ਪੂਰਾ ਨਿਰਣਾ ਕੀਤਾ

[1] ਸ਼ਬਦ ਸੰਗ੍ਰਹ ਕਰਨ, ਮਹਾਨ ਕੋਸ਼ ਲਿਖਣ ਅਤੇ ਪ੍ਰੂਫ ਸੋਧਣ ਆਦਿ ਵਿੱਚ ਮੇਰੇ ੨੯ ਵਰ੍ਹੇ ਖਰਚ ਹੋਏ ਹਨ.

[2] ਦ੍ਵੱਤ (ਦ੍ਵਿਤ੍ਵ) ਅੱਖਰ ਸਾਰੀਆਂ ਮਾਤ੍ਰਾਂ ਪਿੱਛੋਂ ਆਉਂਦੇ ਹਨ, ਇਸ ਲਈ ਟਿੱਪੀ ਪਿੱਛੋਂ ਅੱਸੀ ਅਤੇ ਅੱਸੂ ਸ਼ਬਦ ਹਨ, ਕਿਉਂਕਿ ਅਧਿਕ ਵਾਲੇ ਅੱਖਰ ਤੋਂ ਅਗਲਾ ਅੱਖਰ ਦ੍ਵੱਤ ਹੋਇਆ ਕਰਦਾ ਹੈ, ਜੇ ਸੰਸਕ੍ਰਿਤ ਰੀਤਿ ਨਾਲ ਇਹ ਸ਼ਬਦ ਲਿਖੀਏ ਤਾਂ ਅਸ੍ਸੀ—ਅਸ੍ਸੂ ਹੋਵਣ.

ਪੰਜਾਬੀ ਦੇ ਦ੍ਵੱਤ ਅੱਖਰ ਪੂਰੇ ਨਾ ਤਿਆਰ ਹੋਣ ਕਰਕੇ ਕਿਤੇ ਕਿਤੇ ਹਲ੍ ਦਾ ਚਿੰਨ੍ਹ ਵਰਤਿਆ ਗਿਆ ਹੈ, ਜਿਵੇਂ—ਹ੍ਲਾਸਾ ਸ਼ਬਦ ਪਿੱਛੋਂ ਹ੍ਲਾਦ ਅਤੇ ਪ੍ਲੋਵੰਕ੍ਰਿ ਪਿੱਛੋਂ ਪ੍ਲਕ ਹੈ, ਇੱਥੇ ਹ੍-ਲ ਅਤੇ ਪ੍-ਲ ਜੁੜੇ ਹੋਏ ਹਨ. ਹਲ੍ ਚਿੰਨ੍ਹ ਤੋਂ ਪ੍ਰਗਟ ਹੁੰਦਾ ਹੈ ਕਿ ਸੁਰ ਰਹਿਤ ਵ੍ਯੰਜਨ ਹੈ. ਅਚਹੀਨ ਵ੍ਯੰਜਨ ਅਗਲੇ ਅੱਖਰ ਨਾਲ ਵ੍ਯਾਕਰਣ ਅਨੁਸਾਰ ਜੁੜ ਜਾਂਦਾ ਹੈ.

ਗਿਆ ਹੈ. ਦੇਖੋ, ਇਸਲਾਮ ਦੇ ਫਿਰਕੇ, ਇੰਜੀਲ, ਈਸਾ, ਈਦ, ਹੱਜ, ਕੁਰਾਨ, ਖ਼ਲੀਫ਼ਾ, ਜਗਾਤ, ਨਮਾਜ਼, ਪਾਰਸੀ, ਫਰਿਸ਼ਤਾ, ਮੁਹੰਮਦ, ਮੂਸਾ x x x ਆਦਿ ਸ਼ਬਦ.

(੧੩) ਥਾਂ ਥਾਂ ਤੇ ਨਕਸ਼ੇ ਅਤੇ ਤਸਵੀਰਾਂ ਦੇਕੇ ਪਾਠਕਾਂ ਦੇ ਸਮਝਣ ਲਈ ਸੁਗਮਤਾ ਕੀਤੀ ਗਈ ਹੈ. ਦੇਖੋ, ਅਬਿਚਲਨਗਰ, ਅਮ੍ਰਿਤਸਰ, ਸ਼ਸਤ੍ਰ, ਸਾਜ, ਸ਼ਿਕਾਰੀ ਪੰਛੀ, ਸਿੰਘ, ਦਿੱਲੀ, ਨਾਨਕਪੰਥੀ, ਬਗਦਾਦ, ਲਹੌਰ x x x ਆਦਿ ਸ਼ਬਦ.

(੧੪) ਸੰਗੀਤ ਸੰਬੰਧੀ ਸ਼ਬਦਾਂ ਦੀ ਚੰਗੀ ਤਰ੍ਹਾਂ ਖੋਜ ਕੀਤੀ ਗਈ ਹੈ. ਦੇਖੋ, ਸ਼੍ਰੁਤਿ, ਸ੍ਵਰ, ਠਾਟ, ਬਿਲਾਵਲ, ਭੈਰਵ, ਮੂਰਛਨਾ, ਰਾਗ x x x ਆਦਿ ਸ਼ਬਦ.

(੧੫) ਪਹੇਲੀ ਦੇ ਢੰਗ ਲਿਖੇ ਸ਼ਬਦਾਂ ਦਾ ਅਰਥ ਖੋਲ੍ਹਕੇ ਦੱਸਿਆ ਗਿਆ ਹੈ. ਦੇਖੋ, ਸਸਿਅਨੁਜਨਨਿ ਜਾ ਚਰ ਨਾਥ ਸਤ੍ਰ, ਝਖਧਰਸੁਤ ਧਰ ਧਰ, ਪ੍ਰਿਥਵੀਬਿੰਦ ਪੰਚਾਨਨ, ਰਿਪੁਸਮੁਦ੍ਰਪਿਤ ਕਾਨਅਰਿ x x x ਆਦਿ ਸ਼ਬਦ.

(੧੬) ਦਵਾਈਆਂ ਅਤੇ ਰੋਗਾਂ ਸੰਬੰਧੀ ਸ਼ਬਦਾਂ ਦੀ ਪੂਰੀ ਵ੍ਯਾਖ੍ਯਾ ਕੀਤੀ ਗਈ ਹੈ. ਦੇਖੋ, ਸੌਂਫ, ਸੰਨਿਪਾਤ, ਹਲਕ, ਹੈਜਾ, ਜਵਾਇਨ, ਤਾਪ, ਦਾਰਚੀਨੀ, ਬਨਫ਼ਸ਼ਾ, ਮਿਰਗੀ x x x ਆਦਿ ਸ਼ਬਦ.

(੧੭) ਸੰਸਕ੍ਰਿਤ ਅ਼ਰਬੀ ਫ਼ਾਰਸੀ ਆਦਿ ਸ਼ਬਦਾਂ ਨੂੰ ਮੂਲ ਅੱਖਰਾਂ ਵਿੱਚ ਲਿਖਕੇ ਉੱਚਾਰਣ ਸਪਸ਼੍ਟ ਕੀਤਾ ਗਿਆ ਹੈ.

ਇਸ ਵਿਸ਼ਯ ਪਾਠਕਾਂ ਨੂੰ ਇਹ ਦੱਸਣਾ ਭੀ ਜਰੂਰੀ ਹੈ ਕਿ ਜੋ ਸ਼ਬਦ ਅਨੇਕ ਬੋਲੀਆਂ ਦੇ ਪੰਜਾਬੀ ਵਿੱਚ ਆਕੇ ਆਪਣਾ ਸ੍ਵਰੂਪ ਅਥਵਾ ਅਰਥ ਬਦਲ ਗਏ ਹਨ, ਉਹ ਪ੍ਰਚਲਿਤ ਸ਼ਕਲ ਵਿੱਚ ਹੀ ਸ਼ੁੱਧ ਮੰਨਣੇ ਚਾਹੀਏ; ਉਨ੍ਹਾਂ ਨੂੰ ਅਸ਼ੁੱਧ ਆਖਣਾ ਅਤੇ ਪੂਰਵ ਰੂਪ ਵਿੱਚ ਲੈ ਜਾਣ ਦਾ ਯਤਨ ਕਰਨਾ ਅਯੋਗ ਹੈ.[1]

ਵਿਦ੍ਵਾਨਾਂ ਨੇ ਸ਼ਬਦਾਂ ਦੀ ਵੰਡ ਅੱਠ ਭਾਗਾਂ ਵਿੱਚ ਕੀਤੀ ਹੈ—ਤਤ੍ਸਮ, ਅਰਧ ਤਤ੍ਸਮ, ਤਦ੍ਭਵ, ਮਿਸ਼੍ਰਿਤ, ਅਨੁਕਰਣ, ਪ੍ਰਤਿਧ੍ਵਨਿ, ਸਾਂਕੇਤਿਕ ਅਤੇ ਸੰਖਿਪ੍ਤ.

(ੳ) ਤਤ੍ਸਮ ਉਹ ਸ਼ਬਦ ਹਨ, ਜੋ ਸੰਸਕ੍ਰਿਤ ਅ਼ਰਬੀ ਫ਼ਾਰਸੀ ਅੰਗ੍ਰੇਜ਼ੀ ਆਦਿ ਦੇ ਪੰਜਾਬੀ ਵਿੱਚ ਆਕੇ ਉਹੀ ਰੂਪ ਅਤੇ ਅਰਥ ਰਖਦੇ ਹਨ, ਜਿਵੇਂ—ਉੱਤਮ, ਉਦਾਰ, ਉਪਕਾਰ, ਉਪਮਾ, ਅਨੰਤ, ਅਪਮਾਨ, ਅੰਤ, ਅੰਨ, ਇੱਛਾ, ਸੁਖ, ਸੁਗੰਧ, ਸੇਵਾ, ਹਠ, ਹਲ, ਹੰਸ, ਕਥਾ, ਕੀਲ, ਕੋਟ, ਗੁਣ, ਚਿੰਤਾ, ਚੰਚਲ, ਜਗਤ, ਜਾਪ, ਜਾਰ, ਤੇਜ, ਤੋਲ, ਦਾਸ, ਦਾਨ, ਦਿਨ, ਧਨ, ਧੂਪ, ਨਾਮ, ਨੀਚ, ਪਲ, ਪੁਲ, ਪ੍ਰਸਾਦ, ਪ੍ਰਾਣ, ਫਲ, ਬਲ, ਬੰਧਨ, ਭਜਨ, ਭਾਰ, ਭੋਗ, ਮੱਲ, ਮਿਤ੍ਰ, ਮੋਹ, ਮੰਗਲ, ਮੰਤ੍ਰ, ਰਸ, ਰਣ, ਰਥ, ਰਾਜਾ, ਰੂਪ, ਰੋਮ, ਲੋਕ, ਲੋਭ, ਵਸਤੁ x x x ਆਦਿ ਸੰਸਕ੍ਰਿਤ ਦੇ.

ਉੱਮਤ, ਅਮਾਨਤ, ਅਮੀਰ, ਔਰਤ, ਸਨਦ, ਸਬਬ, ਸਰਦਾਰ, ਸਲਾਮ, ਹਵੇਲੀ, ਹਿੰਮਤ, ਹੌਲ, ਕਬਾਬ, ਕਮਾਲ, ਕਮੀ, ਕਿਤਾਬ, ਕੁਰਸੀ, ਗੁਨਾਹ, ਚਮਨ, ਜਹਾਨ, ਜਲਸਾ, ਜਾਨ, ਜਿਗਰ, ਜੰਗ, ਤੀਰ, ਦਸਤਾਰ, ਦਰਗਾਹ, ਦਰਜਾ, ਦਰਦ, ਦਿਲ, ਦੀਨ, ਦੀਵਾਨ, ਦੇਗ, ਦੌਲਤ, ਨਹਿਰ, ਨਰਦ, ਨਰਮ, ਨਵਾਬ, ਨੋਕ, ਨੌਬਤ, ਬੰਦ, ਮਦਰਸਾ, ਮਰਦ, ਮਾਲ, ਮੁਰਦਾਰ, ਮੁਰੱਬੀ, ਮੁਰੀਦ, ਮੋਰਚਾ, ਮੌਜ, ਮੌਤ x x x ਆਦਿਕ ਅ਼ਰਬੀ ਫ਼ਾਰਸੀ ਦੇ.

ਅਪੀਲ, ਸਕੂਲ, ਸੋਡਾ, ਕਲਾਸ, ਕਾਲਰ, ਕਾਲਿਜ, ਕੇਸ, ਕੋਟ, ਕੋਰਟ, ਕੰਪੌਂਡਰ, ਗੇਮ, ਗੋਲ, ਟਾਈ, ਟੈਨਿਸ, ਟ੍ਰੈਮਵੇ, ਡਾਕਟਰ, ਨਿਬ, ਪਲੀਡਰ, ਪੋਲੋ, ਪ੍ਰੋਫੈਸਰ, ਬੂਟ, ਬੈਰਿਸਟਰ, ਬੋਰਡਿੰਗ, ਮਾਸਟਰ, ਮੈਚ, ਮੋਟਰ x x x ਆਦਿ ਅੰਗ੍ਰੇਜ਼ੀ ਦੇ.

(ਅ) ਅਰਧ ਤਤ੍ਸਮ ਉਹ ਸ਼ਬਦ ਹਨ, ਜਿਨ੍ਹਾਂ ਦੇ ਲਿਖਣ ਅਤੇ ਉੱਚਾਰਣ ਵਿੱਚ ਥੋੜਾ ਭੇਦ ਹੋ ਗਿਆ ਹੈ, ਪਰ ਬਹੁਤੀ ਸ਼ਕਲ ਨਹੀਂ ਬਦਲੀ, ਜਿਵੇਂ—ਉੱਚਾ, ਉੱਜਲ, ਉੱਦਮ, ਅਕਾਸ, ਅਗੰਮ, ਅਨਿੱਤ, ਇਕਾਂਤ, ਸਮਰੱਥ, ਸੂਰਜ, ਸੰਜੋਗ, ਕਲੋਲ, ਕਾਰਜ, ਕੋਸ, ਗਿਆਨ, ਛਿਤਿ, ਛਿਨ, ਜਮ, ਜੈ, ਜੋਗ, ਜੋਧਾ, ਦਇਆ, ਦੁਆਰ, ਨਿੰਦਿਆ, ਨੈਣ, ਪੁੰਨ, ਪੁਰਖ, ਪ੍ਰਾਨਮੁਖਿ, ਬਾਹਰ, ਬਿਜੋਗ, ਬ੍ਰਾਹਮਣ, ਭਗਤ, ਭੈ, ਮਰਜਾਦਾ, ਮਾਇਆ, ਰਾਤ, ਲੱਛਮੀ, ਵਣਜ, ਵਰਖਾ, ਵਿੱਦਿਆ x x x ਆਦਿਕ ਸੰਸਕ੍ਰਿਤ ਦੇ.

ਸਹੀਦ, ਸੱਕਰ, ਸਜਾ, ਸਰਬਤ, ਸਾਹਬ, ਸਾਦੀ, ਸੈਤਾਨ, ਹਜਾਰ, ਹਾਜਰ, ਕਸਾਈ, ਕਬਜਾ, ਕਰਜ, ਕਾਗਜ, ਖਸਮ, ਗੁੱਸਾ, ਚਰਖਾ, ਜਰੂਰਤ, ਜੋਰ, ਤਮਾ, ਤੋਸਾ, ਨਗਾਰਾ, ਬਾਜ, ਮਨਜੂਰ, ਲਿਹਾਜ x x x ਆਦਿਕ ਅ਼ਰਬੀ ਫ਼ਾਰਸੀ ਦੇ.

---

[1] ਸਾਰੀਆਂ ਬੋਲੀਆਂ ਵਿੱਚ ਸਮੇਂ ਦੇ ਚਕ੍ਰ ਨਾਲ ਸ਼ਬਦਾਂ ਦੇ ਹਿੱਜੇ ਬਦਲਦੇ ਰਹਿੰਦੇ ਹਨ, ਪਰ ਵਰਤਮਾਨ ਲੇਖਰੀਤੀ, ਪੂਰਵ ਸਮੇਂ ਦੀ ਲਿਖਤ ਨੂੰ ਅਸ਼ੁੱਧ ਸਿੱਧ ਨਹੀਂ ਕਰਦੀ, ਜਿਵੇਂ ਰਾਮਾਯਣ ਵਿੱਚ—प्रमुमुदे ਦੀ ਥਾਂ प्रमुमोह, हतवान् ਦੀ ਥਾਂ हन्यातः प्रशंस्तव्यौ ਦੀ ਥਾਂ प्रशस्तव्यौः अभ्यजायत ਦੀ ਥਾਂ अभिजायतः उषित्वा ਦੀ ਥਾਂ उष्यः गच्छन्ती ਦੀ ਥਾਂ गच्छतीः ਆਰ਼ਸ ਪ੍ਰਯੋਗ ਹਨ. ਇਵੇਂ ਹੀ ਪੁਰਾਣੀ ਅੰਗ੍ਰੇਜ਼ੀ ਦੇ ਸ਼ਬਦ:—

aboute (about); bricke (brick); cabull (Kabul); gode (good); hande (hand); heuen (heaven); hight (height); hys (his); lande (land); Londinium (London); Noapolis (Naples); nyght (night); preue (prove); speche (speech); tonne (ton); trouthe (truth) ਆਦਿ ਅਸ਼ੁੱਧ ਨਹੀਂ.

ਅਸਟਾਮ, ਅਫਸਰ, ਸਕਿੰਡ, ਕਪਤਾਨ, ਕਰਾਬੀਨ, ਕੁਨੈਨ, ਜਰਨੈਲ, ਟਿੱਕਸ, ਟੈਮ, ਡਿਗਰੀ, ਦਰੇਸੀ, ਪਤਲੂਨ, ਪਰੇਟ, ਪਿਸਤੌਲ, ਬੈਰਾ, ਬੋਤਲ, ਮਿੰਟ, ਮੀਲ, ਰਜਮਟ, ਰਪੋਟ, ਰਫਲ x x x ਆਦਿ ਅੰਗ੍ਰੇਜ਼ੀ ਦੇ.

(ੲ) ਤਦ੍‌ਭਵ ਸ਼ਬਦ ਉਹ ਹਨ, ਜੋ ਸੰਸਕ੍ਰਿਤ, ਅ਼ਰਬੀ, ਫ਼ਾਰਸੀ ਅੰਗ੍ਰੇਜ਼ੀ ਆਦਿ ਦੇ ਸ਼ਬਦਾਂ ਤੋਂ ਬਣੇ ਹਨ, ਪਰ ਆਪਣਾ ਪੂਰਵਰੂਪ ਬਹੁਤ ਬਦਲ ਬੈਠੇ ਹਨ.
ਹੇਠ ਲਿਖੇ ਨਕਸ਼ੇ ਤੋਂ ਇਨ੍ਹਾਂ ਸ਼ਬਦਾਂ ਦਾ ਗ੍ਯਾਨ ਚੰਗੀ ਤਰ੍ਹਾਂ ਹੋਵੇਗਾ—

| ਸੰਸਕ੍ਰਿਤ | ਪੰਜਾਬੀ | ਉਦਾਹਰਣ |
|---|---|---|
| ਉਸ੍ਣੀਸ | ਉਸਨੀਕ | "ਸਿਰ ਪਹਿ ਉਸਨੀਕਹਿ ਨੀਕ ਬਨਾਈ." (ਨਾਪ੍ਰ) |
| ਉਦ੍‌ਗਿਰਣ | ਉਗਲਣਾ | "ਬਿਖੁ ਕਢੈ ਮੁਖ ਉਗਲਾਰੇ." (ਮ: ੪ ਵਾਰ ਗਉ ੧) |
| ਅਪੁਤ੍ਰ | ਅਉਤ | "ਅਉਤ ਜਣੇਦਾ ਜਾਇ." (ਮ: ੧ ਵਾਰ ਰਾਮ ੧) |
| ਅਭਿਜਿਤ | ਅਭੀਚੁ | "ਨਾਵਣੁ ਪੁਰਬੁ ਅਭੀਚੁ." (ਤੁਖਾ ਛੰਤ ਮ: ੪) |
| ਸਪਤ੍ਨੀ | ਸਉਕਨਿ | "ਸਉਕਨਿ ਘਰ ਕੀ ਕੰਤ ਤਿਆਗੀ." (ਆਸਾ ਮ: ੫) |
| ਸਤਜਾਨ੍ਰਿਤ | ਸਤਿਨਿਰਤਿ | "ਸਤਿ ਨਿਰਤਿ ਬੂਝੈ ਜੇ ਕੋਇ." (ਸੁਖਮਨੀ) |
| ਕਬੁੰਰ | ਕਬਰੋ | "ਜਿਉ ਕੰਚਨ ਕੋਠਾਰੀ ਚਰਿਓ, ਕਬਰੋ ਹੋਤ ਫਿਰੋ." (ਸਾਰ ਮ: ੫) |
| ਕ੍ਰਿਕਾਟ | ਕਿਆੜਾ | "ਅਸਮਾਨਿ ਕਿਆੜਾ ਛਿਕਿਓਨੁ." (ਵਾਰ ਰਾਮ ੩) |
| ਉਰ੍ਵਾਰੁ | ਖਰਬਾਰੂ | "ਖਰਬਾਰੂ ਖੀਰਾ." (ਭਾਗੁ) |
| ਅਕ੍ਸ਼ੌਹਣਿ | ਖੂਹਣਿ | "ਖਿਮਾ ਵਿਹੂਣੇ ਖਪਿਗਏ ਖੂਹਣਿ ਲਖ ਅਸੰਖ." (ਓਅੰਕਾਰ) |
| ਗਵੇਸਣਾ | ਗਾਖਣਾ | "ਨ ਗੱਲੀਂ ਗਾਖੀਐ." (ਭਾਗੁ) |
| ਗੋਸ੍ਵਾਮੀ | ਗੁਸਾਈ | "ਗੁਸਾਈ! ਪਰਤਾਪੁ ਤੁਹਾਰੋ ਡੀਠਾ." (ਸਾਰ ਅ: ਮ: ੫) |
| ਕੀਲਾਲ | ਗੁਲਾਲੁ | "ਕਮਲ ਅਲਿਪਤ ਹੈ ਸੈ ਹਥਾ ਵਿਚਿ ਗੁਲਾਲੁ." (ਮ: ੪ ਵਾਰ ਸ੍ਰੀ) |
| ਘਸ਼ੰਣ | ਘਸਣਾ | "ਘਸਿ ਚੰਦਨੁ ਜਸੁ ਘਸਿਆ." (ਕਲਿ ਮ: ੪) |
| ਜਾਹ੍ਨਵੀ | ਜਾਹਰਨਵੀ | "ਜਾਹਰਨਵੀ ਤਪੈ ਭਗੀਰਥਿ ਆਣੀ." (ਮਲਾ ਮ: ੪) |
| ਜੁਗੁਪ੍ਸਨ | ਗੋਪਣਾ | "ਜੋ ਗੁਰ ਗੋਪੇ ਆਪਣਾ, ਸੁ ਭਲਾ ਨਾਹੀਂ." (ਮ: ੪ ਵਾਰ ਗਉ ੧) |
| ਸ਼ਨੈਸ਼੍ਚਰ | ਛਨਿਛਰ | "ਛਨਿਛਰ ਵਾਰਿ ਸਉਣ ਸਾਸਤ ਬੀਚਾਰੁ." (ਬਿਲਾ ਮ: ੩ ਵਾਰ ੭) |
| ਜਾਮਾਤ੍ਰਿ | ਜਵਾਈ | "ਕੁੜਮ ਸਕੇ ਨਾਲਿ ਜਵਾਈ." (ਆਸਾ ਮ: ੪) |
| ਜਲੌਕਾ | ਜੋਕ | "ਜਿਉ ਕੁਸਟੀ ਤਨਿ ਜੋਕ." (ਸਾਰ ਸੂਰਦਾਸ) |
| ਧੀਵਰ | ਝੀਵਰੁ | "ਇਹੁ ਜੀਉ ਮਛਲੀ, ਝੀਵਰੁ ਤ੍ਰਿਸਨਾ ਕਾਲੁ." (ਮ: ੧ ਵਾਰ ਰਾਮ ੧) |
| ਦ੍ਰਿਸ਼੍ਟਿ | ਡੀਠਿ | "ਛੀਕੇ ਪਰ ਤੇਰੀ ਬਹੁਤੁ ਡੀਠਿ." (ਬਸੰ ਕਬੀਰ) |
| ਤਤ੍ਵਵੇੱਤਾ | ਤਤਬਿੰਦ | "ਮੋਖ ਤਤਬਿੰਦ ਮਹਿ ਜਾਨ ਨਿਰਧਾਰ ਹੈ." (ਨਾਪ੍ਰ) |
| ਤ੍ਰਿਣਪਟ | ਤਪੜ | "ਤਪੜ ਝਾੜ ਵਿਛਾਇ." (ਭਾਗੁ) |
| ਤਾਂਬੂਲ | ਤਮੋਲ | "ਕਾਜਲ ਹਾਰ ਤਮੋਲ ਰਸ." (ਵਾਰ ਮਾਰੂ ੨ ਮ: ੫) |
| ਧਵਲਹਮੰਜ | ਧਉਲਹਰ | "ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ." (ਸੂਹੀ ਮ: ੫) |
| ਨਪਤ੍ਰਿ | ਨੱਤਾ | "ਪੁਤ ਪੋਤਾ ਪੜੋਤਾ ਨੱਤਾ." (ਭਾਗੁ) |
| ਪ੍ਰਲਪਨ | ਪਇਅੰਪ | "ਨਾਨਕ ਪਇਅੰਪੈ ਕਰਹੁ ਕਿਰਪਾ." (ਬਿਲਾ ਛੰਤ ਮ: ੫) |
| ਪ੍ਰਾਯਸ਼੍ਚਿੱਤ | ਪਰਾਛਤ | "ਸਗਲ ਪਰਾਛਤ ਲਾਥੇ." (ਸੋਰ ਮ: ੫) |
| ਪ੍ਰਤਿਵੇਸ਼ਿਨੀ | ਪੜੋਸਣਿ | "ਪੜੋਸਣਿ ਪੂਛਿਲੇ ਨਾਮਾ." (ਸੋਰ ਨਾਮਦੇਵ) |
| ਮਾਤ੍ਰਿਸ੍ਵਸ੍ਰਿ | ਮਾਸੀ | "ਮਾਸੀ ਔਰ ਮੌਸਾ ਜਗ ਵਿਵਿਧ ਵਿਖ੍ਯਾਤਾ ਹੈ." (ਭਾਗੁ ਕ) |
| ਲਵੰਗ | ਲਉਗ | "ਕਿਨਹੀ ਲਉਗ ਸੁਪਾਰੀ." (ਕੇਦਾ ਕਬੀਰ) |
| x x x | x x x | x x x x x x |

| ਅਰਬੀ-ਫ਼ਾਰਸੀ | ਪੰਜਾਬੀ | ਉਦਾਹਰਣ |
|---|---|---|
| ਕਫ਼ਸ਼ | ਕਉਸ | "ਕਉਸੇ ਸਪਤ ਪਜਾਲਾ." (ਭੈਰ ਨਾਮਦੇਵ) |
| ਕ਼ਬਾ | ਕਵਾਇ | "ਗਲਹੁ ਕਵਾਇ ਖੋਲਿ ਪਹਿਨਾਈ." (ਭਾਗੁ) |
| ਕੋਰਨਿਸ਼ | ਕੁਨਸ | "ਕੁਨਸਾਂ ਕੀਨੀ ਤੀਨ ਪ੍ਰਬੀਨਾ." (ਗੁਪ੍ਰਸੂ) |
| ਖ਼੍ਵਾਜਹਸਰਾ | ਖੁਸਰਾ | "ਖੁਸਰੇ ਕਿਆ ਘਰਵਾਸੁ?" (ਮ: ੧ ਵਾਰ ਮਾਝ) |
| ਖ਼ੁਗੀਰ | ਖੁਰਗੀਰ | "ਜੀਨ ਖੁਰਗੀਰ ਸਭੁ ਪਵਿਤ ਹਹਿ." (ਮ: ੪ ਵਾਰ ਸੋਰ) |
| ਜੁਜ਼ਾਮ-ਵਾਲਾ | ਜਜਮਾਲਾ | "ਚੁਣਿ ਵਖਿ ਕਢੇ ਜਜਮਾਲਿਆ." (ਵਾਰ ਆਸਾ) |
| ਤਗ਼ੱਯਰ | ਤਗੀਰ | "ਮਰਹਟੇ ਦਖਣੀ ਕਿਯੇ ਤਗੀਰ." (ਪ੍ਰਾਪੰਪ੍ਰ) |
| ਤ਼ਿਬਾਬਤ | ਤਬੀਬੀ | "ਸਤਿਗੁਰੁ ਪੂਰਾ ਕਰੈ ਤਬੀਬੀ." (ਭਾਗੁ) |
| ਤਅ਼ੱਲੁਕ਼ | ਤਾਲਕ | "ਤਿਸੁ ਮਾਇਆ ਸੰਗਿ ਨ ਤਾਲਕਾ." (ਮਾਰੂ ਸੋਲਹੇ ਮ: ੫) |
| ਦੁੰਬਾਲਹ | ਦੁਮਾਲੜਾ | "ਮੈ ਗੁਰ ਮਿਲਿ ਉਚ ਦੁਮਾਲੜਾ." (ਸ੍ਰੀ ਮ: ੫ ਪੈਪਾਇ) |
| ਨਜਦੀਕ | ਨਜੀਕਿ | "ਗੁਰ ਕੈ ਸਬਦਿ ਨਜੀਕਿ ਪਛਾਣਹੁ." (ਮਾਰੂ ਸੋਲਹੇ ਮ: ੩) |
| ਨਾਮੂਸ | ਨਮੋਸੀ | "ਉਸ ਦੀ ਨਮੋਸੀ ਹੋਣ ਲਗੀ." (ਜਸਾ) |
| ਨੀਯਤ | ਨੀਤ | "ਉਸ ਦੀ ਨੀਤ ਬਦਲੀ ਵੇਖਕੇ." (ਜਸਾ) |
| ਨਖ਼ੁਦੀ | ਨੁਗਦੀ | "ਨੁਗਦੀ ਮੋਦਕ ਆਦਿਕ ਬ੍ਰਿੰਦ." (ਗੁਪ੍ਰਸੂ) |
| ਬਜ਼ਹਕਾਰੀ | ਬਜਗਾਰੀ | "ਕਿਉਕਰਿ ਪਇਆ ਹੋਇ ਬਜਗਾਰੀ?" (ਭਾਗੁ) |
| ਮਸਲਹ਼ਤ<br>ਮਸ਼ਤਵਰ | ਮਸਲਤਿ | "ਬੀਓ ਪੂਛਿ ਨ ਮਸਲਤਿ ਧਰੈ." (ਗੋਂਡ ਮ: ੫) |
| ਮਸਜਿਦ | ਮਸੀਤਿ | "ਕਿਆ ਮਸੀਤਿ ਸਿਰ ਨਾਏ?" (ਪ੍ਰਭਾ ਕਬੀਰ) |
| ਮਜ਼ਦੂਰ | ਮਜੂਰ | "ਬ੍ਰਿੰਦ ਮਜੂਰ ਲਗੇ ਤਬ ਆਇ." (ਗੁਪ੍ਰਸੂ) |
| ਮੁਅ਼ਤਬਰ | ਮਾਤਬਰ | "ਪਠਜੋ ਮਾਤਬਰ ਤਾਂਕੇ ਪਾਸ." (ਗੁਪ੍ਰਸੂ) |
| ਮੁਤਸੱਦੀ | ਮੁਸੱਦੀ | "ਅਨਿਕ ਮੁਸੱਦੀ ਕਰਤੇ ਕਾਰ." (ਗੁਪ੍ਰਸੂ) |
| ਲਿਹਾਫ਼ | ਲੇਫ | "ਨਾ ਜਲੁ ਲੇਫ ਤੁਲਾਈਆ." (ਵਡ ਅਲਾਹਣੀ ਮ: ੧) |
| x x x | x x x | x x x x x x |

ਇਸੇ ਤਰ੍ਹਾਂ ਅੰਗ੍ਰੇਜ਼ੀ, ਪੁਰਤਗਾਲੀ, ਫਰਾਂਸੀਸੀ ਦੇ ਤਦ੍ਭਵ ਸ਼ਬਦਾਂ ਬਾਬਤ ਸਮਝ ਲੈਣਾ ਚਾਹੀਏ, ਯਥਾ:— ਅਜੀਟਣ—Adjutant; ਅੜਦਲੀ—Orderly; ਹਸਪਤਾਲ—Hospital; ਕਮਾਣ—Command; ਕਰਨੈਲ—Colonel; ਕਾਰਤੂਸ—Cartouche; ਕੁਮੇਦਾਨ—Commandant; ਗੜਾਡੀਲ—Grenadier; ਗਿਟਮ—Gaiters; ਗੁਲਜਰੀ—Bull's-eye; ਦਰਜਨ—Dozen; ਪਲਟਣ—Battalion or Platoon; ਪਾਦਰੀ—Padre; ਫਲਾਲੈਨ—Flannel; ਬਟਨ—Bouton; ਮੇਮ—Madam; ਰਪੋਟੀਆ—Reporter; ਰੰਗਰੂਟ—Recruit; ਲਫਟੰਟ—Lieutenant; ਲਾਟ—Lord; ਲਾਲਟੈਣ—Lantern x x x ਆਦਿ.

(ਸ) ਮਿਸ਼੍ਰਿਤ (ਮਿੱਸੇ) ਸ਼ਬਦ ਉਹ ਹਨ, ਜੋ ਬੋਲੀਆਂ ਦੇ ਮੇਲ ਤੋਂ ਬਣ ਗਏ ਹਨ, ਜਿਵੇਂ—ਅਣੀਆਲੇ ਤੀਰ, ਸਾਹਿਬ ਸਿੰਘ, ਸੁਦਰਸ਼ਨ ਪ੍ਰੈਸ, ਸੁਲਤਾਨਪੁਰ, ਹਕੀਕਤਰਾਇ, ਹਰਿ ਕੀ ਪੌੜੀ, ਹੁਗਲੀਬੰਦਰ, ਕੁਬੋਲ, ਖਾਲਸਾ ਕਾਲਿਜ, ਗੁਰਬਖਸ਼ ਸਿੰਘ, ਗੁਰੂਡਮ, ਜਾਰਜਨਗਰ, ਮੁਖ਼ਲਿਸਗੜ੍ਹ, ਰੇਲਗੱਡੀ, ਲਾਯਲਪੁਰ x x x ਆਦਿ.

(ਹ) ਅਨੁਕਰਣ ਸ਼ਬਦ ਉਹ ਹਨ, ਜੋ ਕਿਸੇ ਧੁਨਿ ਦੀ ਨਕਲ ਹਨ, ਜਿਵੇਂ— ਸਾਂ ਸਾਂ, ਸੂੰ ਸੂੰ, ਟਣ ਟਣ, ਟੈਂ ਟੈਂ, ਠਾਹ ਠਾਹ, ਠੈਂ ਠੈਂ, ਡੁਗ ਡੁਗ, ਡੌਂ ਡੌਂ, ਧੜੰਮ x x x ਆਦਿ.

(ਕ) ਪ੍ਰਤਿਧ੍ਵਨਿ ਸ਼ਬਦ ਉਹ ਹਨ, ਜੋ ਇੱਕ ਸ਼ਬਦ ਨਾਲ ਉਸ ਦੀ ਅਵਾਜ਼ ਸਮਾਨ ਮਿਲਦੇ ਜੁਲਦੇ ਵਾਧੂ ਜੋੜੇ ਜਾਂਦੇ ਹਨ, ਜਿਵੇਂ—ਕੱਟ ਵੱਢ, ਖਾਣਾ ਦਾਣਾ, ਪਾਣੀ ਧਾਣੀ, ਪੂਰੀ ਊਰੀ, ਮਾਰ ਧਾੜ x x x ਆਦਿ.[1]

(ਖ) ਸਾਂਕੇਤਿਕ ਸ਼ਬਦ ਉਹ ਹਨ, ਜਿਨ੍ਹਾਂ ਵਿੱਚ ਕਿਸੇ ਗੁਣ ਜਾਂ ਭਾਗ ਨੂੰ ਲੈ ਕੇ ਖਾਸ ਅਰਥ ਦੀ ਥਾਪਨਾ ਕੀਤੀ ਗਈ

[1]ਕਈ ਪੇਂਡੂ, ਪ੍ਰਤਿਧ੍ਵਨਿ ਸ਼ਬਦਾਂ ਨੂੰ—ਬੜੀ ਕਚੌਰੀ, ਪੜੀ ਪੂਰੀ, ਰੜੀ ਰੋਟੀ x x x ਆਦਿ ਭੀ ਬੋਲਦੇ ਹਨ.

ਹੈ, ਜਿਵੇਂ—ਮੂਰਖ ਲਈ ਉੱਲੂ ਅਤੇ ਗਧਾ, ਘੀ ਲਈ ਪੰਜਵਾਂ, ਲੂਣ ਲਈ ਸਰਵਰਸ, ਵਿਆਹ ਲਈ ਆਨੰਦ x x x ਆਦਿ.

(ਗ) ਸੰਖਿਪ੍ਤ ਸ਼ਬਦ ਉਹ ਹਨ, ਜੋ ਸ਼ਬਦ ਜਾਂ ਸ਼ਬਦਾਂ ਦਾ ਸੰਖੇਪ ਕਰਕੇ ਬਣਾਏ ਗਏ ਹਨ, ਜਿਵੇਂ—ਸ਼ਾਦੁਬਾਸ ਦਾ ਸ਼ਾਬਾ, ਸ਼ੁਕਲ ਦਿਨ ਦਾ ਸੁਦੀ ਅਤੇ ਬਹੁਲ ਦਿਨ ਦਾ ਬਦੀ x x x ਆਦਿ.

(੧੮) ਸਾਹਿਤ੍ਯ ਦੇ ਅੰਗ. ਛੰਦ ਅਲੰਕਾਰ ਆਦਿ ਦਾ ਪੂਰਾ ਨਿਰਣਾ ਕੀਤਾ ਗਿਆ ਹੈ. ਦੇਖੋ, ਉੱਲਾਸ, ਅਨੁਪ੍ਰਾਸ, ਸਵੈਯਾ, ਸਾਰ, ਕ੍ਰਿਪਾਨ, ਚਿਤ੍ਰਪਦਾ, ਛੱਪਯ, ਦੀਪਕ, ਦੋਹਰਾ, ਭਾਵ, ਭੁਜੰਗਪ੍ਰਯਾਤ, ਰਸ, ਰੂਪਕ x x x ਆਦਿ ਸ਼ਬਦ.

(੧੯) ਇਤਿਹਾਸ ਲੇਖਕਾਂ ਨੇ ਜੋ ਕੋਈ ਭੁੱਲ ਕੀਤੀ ਹੈ, ਤਾਂ ਉਸ ਦਾ ਸ਼ੋਧਨ ਪ੍ਰਬਲ ਪ੍ਰਮਾਣਾਂ ਨਾਲ ਕੀਤਾ ਹੈ. ਦੇਖੋ, ਜਯ ਸਿੰਘ, ਧੁਬਰੀ, ਬੀਰੋ ਬੀਬੀ x x x ਆਦਿ ਸ਼ਬਦ.

(੨੦) ਕਿਸੇ ਰਸਮ ਨਾਲ ਸੰਬੰਧਿਤ ਸ਼ਬਦਾਂ ਦੀ ਪੂਰੀ ਤਸ਼ਰੀਹ ਕੀਤੀ ਗਈ ਹੈ. ਦੇਖੋ, ਔਂਸੀ, ਕਾਂਉਂ ਉਡਾਉਣਾ, ਜੂਠ ਵਿੱਚ ਧਨ ਪਾਉਣਾ, ਤਣੀ ਛੂਹਣੀ, ਪਾਣੀ ਵਾਰਨਾ x x x ਆਦਿ ਸ਼ਬਦ.

(੨੧) ਔਖੇ ਸ਼ਬਦ ਅਤੇ ਤੁਕਾਂ ਦੇ ਮੁੱਢ ਦੇ ਸ਼ਬਦ ਜਾਂ ਪਦ ਲਿਖਕੇ ਸਾਰੇ ਸ਼ਬਦ ਅਰ ਤੁਕ ਦਾ ਅਰਥ ਇੱਕ ਥਾਂ ਕਰ ਦਿੱਤਾ ਹੈ. ਦੇਖੋ, "ਅਨਮੜਿਆ ਮੰਦਲ ਬਾਜੈ."—"ਅਧਮ ਚੰਡਾਲੀ."—"ਏਕ ਮਰੰਤੇ ਦੋਇ ਮੂਏ."—"ਤੀਸ ਇਕੁ ਅਰੁ ਪੰਜਿ ਸਿਧੁ."—"ਵੀਲੁ."—"ਪਹਿਲਾ ਪੂਤੁ ਪਿਛੈਰੀ ਮਾਈ." x x x ਆਦਿ ਸ਼ਬਦ.

(੨੨) ਪ੍ਰਾਕ੍ਰਿਤ ਅਤੇ ਪੰਜਾਬੀ ਵ੍ਯਾਕਰਣ ਅਨੁਸਾਰ ਸੰਸਕ੍ਰਿਤ ਦੇ ਸ਼ਬਦਾਂ ਦਾ ਪਰਿਵਰਤਨ ਨਾ ਸਮਝਕੇ ਕੋਸ਼ ਲੇਖਕਾਂ ਅਤੇ ਗ੍ਯਾਨੀਆਂ ਨੇ ਜੋ ਪ੍ਰਕਰਣ ਵਿਰੁੱਧ ਅਰਥ ਕੀਤੇ ਹਨ, ਉਨ੍ਹਾਂ ਦਾ ਬਾਣੀ ਦੇ ਭਾਵ ਅਨੁਸਾਰ ਸ਼ੁੱਧ ਅਰਥ ਕੀਤਾ ਗਿਆ ਹੈ. ਦੇਖੋ, ਸੁੰਨ ੯, ਗੁਲਾਲੁ ੨, ਪਗਾਰ ੩, ਪਰਲ ੨, ਪਾਵਸ x x x ਆਦਿ ਸ਼ਬਦ.

(੨੩) ਕੋਸ਼ਾਂ ਦੀ ਰੀਤਿ ਤੋਂ ਵਿਰੁੱਧ, ਕਈ ਸ਼ਬਦ ਵਾਧੂ ਇਸ ਲਈ ਦਿੱਤੇ ਗਏ ਹਨ, ਜਿਸ ਤੋਂ ਅਧਪੜ੍ਹੇ ਗ੍ਯਾਨੀ, ਗੁਰਬਾਣੀ ਦੇ ਮਨਭਾਉਂਦੇ ਅਰਥ, ਸ਼ਬਦ ਦੇ ਭਾਵ ਤੋਂ ਉਲਟ ਨਾ ਕਰ ਸਕਣ, ਜਿਵੇਂ—ਚਉੜ ਅੱਗੇ ਚਉੜਿ ਅਤੇ ਰਿੰਨ੍ਹ ਅੱਗੇ ਰਿੰਨ੍ਹਿ ਸ਼ਬਦ ਵੱਖ ਦਿੱਤਾ ਹੈ.[1] ਐਸੇ ਹੀ ਗੁਰਿ, ਜਪਿ, ਮਨਿ, ਮੰਘਰਿ x x x ਆਦਿ ਸ਼ਬਦ ਦੇਖੋ.

(੨੪) ਸੰਸਕ੍ਰਿਤ ਅ਼ਰਬੀ ਫ਼ਾਰਸੀ ਦੇ ਸ਼ੁੱਧ ਸ਼ਬਦ ਲਿਖਣ ਲਈ ਨਵੇਂ ਅੱਖਰ ਬਣਾਏ ਗਏ ਹਨ, ਜਿਸ ਤੋਂ ਉੱਚਾਰਣ ਜਾਣਨ ਲਈ ਆਸਾਨੀ ਹੋਵੇ.[2]

ਇਸ ਸੰਬੰਧ ਵਿੱਚ ਇਹ ਦੱਸ ਦੇਣਾ ਭੀ ਜਰੂਰੀ ਹੈ ਕਿ ਜਦ ਸੰਸਕ੍ਰਿਤ ਅਤੇ ਅ਼ਰਬੀ ਫ਼ਾਰਸੀ ਦਾ ਪਾਠ ਗੁਰਮੁਖੀ ਅੱਖਰਾਂ ਵਿੱਚ ਲਿਖਣਾ ਹੋਵੇ, ਜਾਂ ਕੋਸ਼ ਦੇ ਕਿਸੇ ਸ਼ਬਦ ਦਾ ਉੱਚਾਰਣ ਦੱਸਣਾ ਹੋਵੇ, ਤਦ ਇਹ ਨਵੇਂ ਅੱਖਰ ਵਰਤਣੇ ਚਾਹੀਏ; ਸਾਧਾਰਣ ਪੰਜਾਬੀ ਲਿਖਣ ਲੱਗਿਆਂ ਇਨ੍ਹਾਂ ਦਾ ਵਰਤਣਾ ਠੀਕ ਨਹੀਂ.

ਭਾਸਾ (ਬੋਲੀ) ਦਾ ਇਤਿਹਾਸ ਦੇ ਜਾਣਨ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਸ਼ਬਦਾਂ ਦਾ ਰੂਪ ਕਿਵੇਂ ਸਮੇਂ ਦੇ ਗੇੜ ਨਾਲ ਬਦਲਦਾ ਰਹਿੰਦਾ ਹੈ, ਅਰ ਇੱਕ ਸ਼ਬਦ ਦੂਜੀ ਬੋਲੀ ਵਿੱਚ ਜਾਕੇ ਉਸੇ ਦਾ ਰੂਪ ਹੋ ਜਾਂਦਾ ਹੈ; ਇਸ ਲਈ ਪੰਜਾਬੀ ਦੇ ਸ਼ਬਦਾਂ ਨੂੰ ਮੁੜ ਪਹਿਲੀ ਸ਼ਕਲ ਵਿੱਚ ਲੈ ਜਾਣਾ ਮਾਤ੍ਰਿਭਾਸਾ ਨਾਲ ਵੈਰ ਕਰਨਾ ਹੈ. ਦੇਖੋ, ਇਸ ਵਿਸਯ ਤੇ ਅੰਗ ੧੭ ਵਿੱਚ ਦਿੱਤੇ ਸ਼ਬਦਾਂ ਦੇ ਭੇਦ ਅਤੇ ਤਦਭਵ ਸ਼ਬਦਾਂ ਦਾ ਨਕ਼ਸ਼ਾ.

(੨੫) ਸ਼ਬਦਾਂ ਵਿੱਚ ਦਿੱਤੇ ਉਦਾਹਰਣਾਂ ਦੇ ਅੰਤ ਕਵੀਆਂ ਅਤੇ ਗ੍ਰੰਥਾਂ ਦਾ ਪਤਾ ਦਿੱਤਾ ਗਿਆ ਹੈ,[3] ਅਰ ਸੰਕੇਤ ਕੀਤੇ ਸ਼ਬਦਾਂ ਦਾ ਤਤਕਰਾ "ਮਹਾਨ ਕੋਸ਼ ਦੇ ਪਤਿਆਂ ਦੇ ਸੰਖੇਪ ਸੰਕੇਤ" ਸਿਰਲੇਖ ਹੇਠ ਗ੍ਰੰਥ ਦੇ ਮੁੱਢ ਲਾਇਆ ਗਿਆ ਹੈ.

ਇਸ ਗ੍ਰੰਥ ਦੇ ਪੂਰਨ ਕਰਨ ਅਤੇ ਪ੍ਰਕਾਸ਼ਣ ਵਿੱਚ ਜੋ ਨਿਰਾਸਤਾ, ਔਖ ਅਤੇ ਵਿਘਨ ਹੋਏ ਹਨ, ਉਨ੍ਹਾਂ ਦਾ ਇੱਥੇ ਵਿਸਤਾਰ ਨਾਲ ਲਿਖਣਾ, ਲੇਖਕਾਂ ਦੇ ਉਤਸਾਹ ਘਟਾਉਣ ਦਾ ਕਾਰਣ ਹੈ, ਪਰ ਸੰਖੇਪ ਨਾਲ ਇਤਨਾ ਪ੍ਰਗਟ ਕਰ ਦੇਣਾ ਭੀ ਜਰੂਰੀ ਹੈ ਕਿ ਅਜੇ ਅਸਾਡੀ ਕੌਮ ਦੇ ਸੱਜਨਾਂ ਨੂੰ ਅਜੇਹੇ ਕੰਮਾਂ ਨਾਲ ਬਹੁਤ ਹੀ ਘੱਟ ਪਿਆਰ ਹੈ, ਅਰ ਕਿਤਨਿਆਂ ਨੂੰ ਇਹ ਪਤਾ ਭੀ ਨਹੀਂ ਕਿ ਇਸ ਪ੍ਰਕਾਰ ਦੇ ਗ੍ਰੰਥ ਕਿਵੇਂ ਲਿਖੇ ਜਾਂਦੇ ਹਨ ਅਰ ਇਨ੍ਹਾਂ ਤੋਂ ਕੀ ਲਾਭ ਹੁੰਦਾ ਹੈ.

ਜਿਨ੍ਹਾਂ ਵਿਦ੍ਯਾਪ੍ਰੇਮੀ ਸੱਜਨਾਂ ਨੇ ਇਸ ਮਹਾਨ ਕਾਰਜ ਵਿੱਚ ਮੈਨੂੰ ਸਹਾਇਤਾ ਦਿੱਤੀ ਹੈ ਮੈਂ ਉਨ੍ਹਾਂ ਦਾ ਅਤ੍ਯੰਤ ਕ੍ਰਿਤਗ੍ਯ ਅਤੇ ਧਨ੍ਯਵਾਦੀ ਹਾਂ, ਖਾਸ ਕਰਕੇ ਸ੍ਰੀ ਮਾਨ ਭਾਈ ਬਿਸਨ ਸਿੰਘ ਜੀ ਮਹੰਤ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਸਾਹਿਬ ਨਾਭਾ ਦਾ, ਜਿਨ੍ਹਾਂ ਨੇ ਮੇਰੇ ਨੋਟ ਕੀਤੇ ਅਨੇਕ ਗ੍ਰੰਥਾਂ ਦੇ ਸ਼ਬਦ ਯਥਾਕ੍ਰਮ ਲਿਖਣ ਵਿੱਚ ਸਖਤ ਮਿਹਨਤ ਕੀਤੀ ਹੈ. ਪੰਡਿਤ ਕ੍ਰਿਸਨਦਾਸ ਜੀ

---

[1] ਕਈ ਗ੍ਯਾਨੀ ਕਥਾ ਕਰਦੇ ਅਸੀਂ ਸੁਣੇ ਹਨ, ਜੋ ਚਉੜਿ ਦਾ ਚਉੜ੍ਹ ਸੰਬੋਧਨ ਕਰਦੇ ਹਨ ਅਤੇ ਕੁਹਿ ਬਕਰਾ ਰਿੰਨ੍ਹਿ ਖਾਣਿ ਦਾ "ਕ਼ਹਬਿ ਕਦਾਰ ਨ ਖਾਇਆ."—ਮਹਾ ਅਸ਼ੁੱਧ ਪਾਠ ਕਰਕੇ ਅਰਥ ਦਾ ਅਨਰਥ ਕਰ ਦਿੰਦੇ ਹਨ.

[2] ਦੇਖੋ, ਭੂਮਿਕਾ ਪਿੱਛੋਂ ਦਿੱਤੇ "ਅੱਖਰਾਂ ਦੇ ਸੰਕੇਤ".

[3] ਜਿਨ੍ਹਾਂ ਛੰਦਾਂ ਦੇ ਅੰਤ ਕੋਈ ਪਤਾ ਨਹੀਂ, ਅਥਵਾ ਛੰਦ ਵਿੱਚ ਕਿਸੇ ਕਵੀ ਦਾ ਨਾਮ ਨਹੀਂ, ਉਹ ਮੇਰੀ ਰਚਨਾ ਹੈ.

ਸ਼ਾਸਤ੍ਰੀ ਉਦਾਸੀਨ, ਪ੍ਰੋਫੈਸਰ ਤੇਜਾ ਸਿੰਘ ਜੀ ਐਮ.ਏ. ਖਾਲਸਾ ਕਾਲਿਜ ਅਤੇ ਭਾਈ ਧਰਮਅਨੰਤ ਸਿੰਘ ਜੀ ਦਾ, ਜਿਨ੍ਹਾਂ ਨੇ ਗ੍ਰੰਥ ਦੀ ਨਜਰਸਾਨੀ (revision) ਵੇਲੇ ਅਮੋਲਕ ਰਾਇ ਦਿੱਤੀ ਹੈ. ਰਾਜਾ ਸਰ ਦਲਜੀਤ ਸਿੰਘ ਜੀ ਕਪੂਰਥਲੇ ਵਾਲੇ ਅਰ ਸਰਦਾਰ ਮੁਕੰਦ ਸਿੰਘ ਜੀ ਇੰਜਨੀਅਰ ਸਿਮਲਾ ਦਾ, ਜਿਨ੍ਹਾਂ ਨੇ ਰਾਗਾਂ ਦੇ ਲਿਖਣ ਲਈ ਸਮਾਂ ਦਿੱਤਾ. ਭਾਈ ਮੋਹਨ ਸਿੰਘ ਜੀ ਵੈਦ ਤਰਨਤਾਰਨ ਅਤੇ ਭਾਈ ਧਰਮ ਸਿੰਘ ਜੀ ਵੈਦ ਬੁਦਿਆਲਾ ਨਿਵਾਸੀ ਦਾ, ਜਿਨ੍ਹਾਂ ਨੇ ਰੋਗਾਂ ਸੰਬੰਧੀ ਲੇਖ ਲਿਖਣ ਵਿੱਚ ਸਹਾਇਤਾ ਕੀਤੀ. ਸਰਦਾਰ ਨੰਦ ਸਿੰਘ ਜੀ ਅਤੇ ਰਾਮਗੜ੍ਹੀਆ ਸਭਾ ਸਿਮਲਾ ਦਾ, ਜਿਨ੍ਹਾਂ ਨੇ ਗੁਰਦੁਆਰਿਆਂ ਦੇ ਨਕਸ਼ੇ ਤਿਆਰ ਕਰਨ ਵਿੱਚ ਭਾਰੀ ਹਿੱਸਾ ਲਿਆ. ਧਨੌਲਾ ਨਿਵਾਸੀ ਮੌਲਾਨਾ ਮੌਲਵੀ ਹਕੀਮ ਮਿਰਜ਼ਾ ਮੁਹੰਮਦ ਨਜੀਰ ਸਾਹਿਬ "ਅ਼ਰਸ਼ੀ," ਮੁਨਸ਼ੀ ਫ਼ਾਜਿਲ ਅਤੇ ਮੌਲਵੀ ਫ਼ਾਜਿਲ ਜੀ ਦਾ, ਜਿਨ੍ਹਾਂ ਨੇ ਅ਼ਰਬੀ ਫ਼ਾਰਸੀ ਸ਼ਬਦਾਂ ਦੇ ਲਿਖਣ ਵਿੱਚ ਸਹਾਇਤਾ ਦਿੱਤੀ. ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਦਾ, ਜਿਨ੍ਹਾਂ ਨੇ ਇਤਿਹਾਸ ਸੰਬੰਧੀ ਕਈ ਪ੍ਰਸ਼ਨਾਂ ਦੇ ਉੱਤਰ ਦੇਣ ਵਿੱਚ ਖੇਚਲ ਕੀਤੀ. ਲਾਲਾ ਧਨੀਰਾਮ "ਚਾਤ੍ਰਿਕ" ਮਾਲਿਕ ਸੁਦਰਸ਼ਨ ਪ੍ਰੈਸ ਅਮ੍ਰਿਤਸਰ ਜੀ ਦਾ, ਜਿਨ੍ਹਾਂ ਨੇ ਮੇਰੀ ਇੱਛਾ ਅਨੁਸਾਰ ਨਵੇਂ ਟਾਈਪ ਤਿਆਰ ਕਰਕੇ ਮਹਾਨਕੋਸ਼ ਨੂੰ, ਵਪਾਰੀਆਂ ਵਾਕਰ ਨਹੀਂ, ਬਲਕਿ ਪ੍ਰੇਮੀ ਗੁਣੀਆਂ ਦੀ ਤਰ੍ਹਾਂ ਵਡੀ ਮਿਹਨਤ ਨਾਲ ਉੱਤਮ ਛਾਪਿਆ ਹੈ. ਅੰਤ ਵਿੱਚ ਸਭ ਤੋਂ ਵਧਕੇ ਸਤਿਗੁਰੂ ਦੇ ਸਾਜੇ ਨਿਵਾਜੇ ਸਿੱਖਾਂ ਦੇ ਮਾਨਰੂਪ ਦਰਬਾਰ ਪਟਿਆਲਾ ਦਾ, ਜਿਸ ਦੀ ਕ੍ਰਿਪਾ ਨਾਲ ਇਹ ਗ੍ਰੰਥ ਪਾਠਕਾਂ ਦੇ ਹੱਥ ਲੱਗਾ ਹੈ.[1]

ਜਿਨ੍ਹਾਂ ਵਿਦ੍ਵਾਨਾਂ ਦੇ ਲਿਖੇ ਕੋਸ਼ ਇਤਿਹਾਸ ਆਦਿ ਗ੍ਰੰਥ, ਮੇਰੇ ਇਸ ਯਤਨ ਵਿੱਚ ਸਹਾਇਕ ਹੋਏ ਹਨ, ਮੈਂ ਉਨ੍ਹਾਂ ਦਾ ਮਹਾਨ ਕ੍ਰਿਤਗ੍ਯ ਹਾਂ.[2]

ਭੁੱਲਣਹਾਰ ਅਤੇ ਅਲਪਗ੍ਯ ਹੋਣ ਕਰਕੇ ਇਸ ਵਿੱਚ ਜੋ ਸ੍ਵਾਭਾਵਿਕ ਭੁੱਲਾਂ ਹੋ ਗਈਆਂ ਹੋਣ, ਉਨ੍ਹਾਂ ਦੇ ਦੱਸਣ ਦੀ ਜੋ ਸੱਜਨ ਖੇਚਲ ਕਰਨਗੇ, ਮੈਂ ਉਨ੍ਹਾਂ ਦਾ ਮਨ ਵਾਣੀ ਅਤੇ ਲੇਖ ਦ੍ਵਾਰਾ ਅਨੇਕ ਵਾਰ ਧਨ੍ਯਵਾਦ ਕਰਾਂਗਾ.

ਨਾਭਾ
੧ ਵੈਸਾਖ, ਸੰਮਤ ਗੁ: ਨਾ: ੪੬੧
ਵਿਕ੍ਰਮੀ ੧੯੮੭
੧੩ ਅਪ੍ਰੈਲ ਸਨ ੧੯੩੦

ਵਿਦ੍ਯਾਪ੍ਰੇਮੀਆਂ ਦਾ ਸੇਵਕ
ਕਾਨ੍ਹ ਸਿੰਘ

[1] ੧੦੦੦ ਦੀ ਥਾਂ ੫੦੦ ਕਾਪੀ ਛਪਣ, ਅਤੇ ੩੦੦੦ ਦੀ ਥਾਂ ੩੩੩੯ ਸਫੇ ਹੋਣ ਕਰਕੇ, ਅਰ ਨਜਰਸਾਨੀ ਤਥਾ ਛਪਾਈ ਵੇਲੇ ਖਾਸ ਵਿਦ੍ਵਾਨਮੰਡਲੀ ਰੱਖਣ ਕਾਰਨ ਮਹਾਨ ਕੋਸ਼ ਦੀ ਲਾਗਤ ੭੦ ਦੀ ਥਾਂ ੧੧੦ ਰੁਪਯੇ ਆ ਗਈ ਹੈ, ਜਿਸ ਵਿੱਚ ਗ੍ਰੰਥ ਕਰਤਾ ਦੇ ਸਮੇਂ ਦੀ ਕੋਈ ਭੇਟਾ ਸ਼ਾਮਿਲ ਨਹੀਂ ਹੈ.

[2] ਗ੍ਰੰਥਾਂ ਦੇ ਨਾਉਂ ਵਿਸਾਰ ਦੇ ਭੈ ਤੋਂ ਨਹੀਂ ਦਿੱਤੇ.

# ਮਹਾਨ ਕੋਸ਼ ਦੇ ਪਤਿਆਂ ਦੇ ਸੰਖੇਪ ਸੰਕੇਤ

ਉਪ. ਉਪਸਰਗੰ. Preposition.
ਅ: ਅਸ੍ਰਪਦੀ ਅਤੇ ਅਧਯਾਯ.
ਅ਼. ਅ਼ਰਬੀ ਭਾਸਾ.
ਅਸਫੋ. ਸਫੋਟਕ ਕਬਿੱਤ, ਦਸਮਗ੍ਰੰਥ
ਅਕਾਲ. ਅਕਾਲ ਉਸਤਤਿ, ਦਸਮਗ੍ਰੰਥ.
ਅਜਰਾਜ. ਰਾਜਾ ਅਜ ਦੀ ਕਥਾ, ਦਸਮਗ੍ਰੰਥ.
ਅਜੈ ਸਿੰਘ. ਅਜੈ ਸਿੰਘ ਦੀ ਕਥਾ, ਦਸਮਗ੍ਰੰਥ.
ਅਨੁ. ਅਨੁਕਰਣ. ਸ਼ਬਦ ਦੀ ਨਕਲ. Onomatopoeia.
ਅਰਹੰਤਾਵ. ਅਹੰਤ ਅਵਤਾਰ ਦੀ ਕਥਾ, ਦਸਮਗ੍ਰੰਥ.
ਆਸਾ. ਆਸਾ ਰਾਗ.
ਏ.ਡੀ. A.D. ਈਸਵੀ ਸਨ.
ਅੰ. ਅੰਗ੍ਰੇਜ਼ੀ ਭਾਸਾ.
ਸ. ਸਲੋਕ.
ਸਹਸ. ਸਹਸਕ੍ਰਿਤੀ ਸਲੋਕ.
ਸਨ. ਈਸਵੀ ਸਨ (ਸਾਲ).
ਸਨਾਮਾ. ਸ਼ਸਤ੍ਰਨਾਮਮਾਲਾ, ਦਸਮਗ੍ਰੰਥ.
ਸਮੁਦ੍ਰਮਥਨ. ਸਮੁੰਦਰ ਰਿੜਕਣ ਦੀ ਕਥਾ, ਦਸਮਗ੍ਰੰਥ.
ਸਰਵ. ਸਰਵਨਾਮ. ਪੜਨਾਉਂ. Pronoun.
ਸਲੋਹ. ਸਰਵਲੋਹ ਗ੍ਰੰਥ.
ਸਵਾ. ਸਲੋਕ ਵਾਰਾਂ ਤੇ ਵਧੀਕ.
ਸਵੈਯੇ ੩੩. ਤੇਤੀ ਸਵੈਯੇ, ਦਸਮਗ੍ਰੰਥ.
ਸਾਰ. ਸਾਰੰਗ ਰਾਗ.
ਸਿੰਧੀ. ਸਿੰਧੀ ਭਾਸਾ.
ਸੂਹੀ. ਸੂਹੀ ਰਾਗ.
ਸੂਰਜਾਵ. ਸੂਰਯ ਅਵਤਾਰ ਦੀ ਕਥਾ, ਦਸਮਗ੍ਰੰਥ.
ਸੋਰ. ਸੋਰਠ ਰਾਗ.
ਸੰ. ਸੰਸਕ੍ਰਿਤ ਭਾਸਾ.
ਸੰਗਯਾ. ਨਾਮ. Noun.
ਸੰਮਤ. ਵਿਕ੍ਰਮੀ ਸਾਲ.
ਸ੍ਰੀ. ਸ੍ਰੀ ਰਾਗ.
ਹਕਾਯਤ. ਦਸਮਗ੍ਰੰਥ ਵਿੱਚ ਜ਼ਫ਼ਰਨਾਮੇ ਪਿੱਛੋ ਜੋ ੧੧ ਹਕਾਇਤਾਂ ਲਿਖੀਆਂ ਹਨ.
ਹਜਾਰੇ ੧੦. ਹਜਾਰੇ ਸ਼ਬਦ, ਦਸਮਗ੍ਰੰਥ.
ਹਨੂ. ਹਨੂਮਾਨ ਨਾਟਕ, ਹ੍ਰਿਦਯਰਾਮ ਕ੍ਰਿਤ.
ਹਿੰ. ਹਿੰਦੀ ਭਾਸਾ.
ਹੀ. ਹੀਬ੍ਰੂ (Hebrew) ਭਾਸਾ. ਇਬਰਾਨੀ.
ਕੱਸਪਾਵ. ਕਯਜਪ ਅਵਤਾਰ, ਦਸਮਗ੍ਰੰਥ.
ਕੱਛਾਵ. ਕੱਛਪ ਅਵਤਾਰ, ਦਸਮਗ੍ਰੰਥ.
ਕਲਕੀ. ਕਲਕੀ ਅਵਤਾਰ, ਦਸਮਗ੍ਰੰਥ.
ਕਲਿ. ਕਲਿਆਨ ਰਾਗ.
ਕਵਿ ੫੨. ਬਾਵਨ ਕਵਿ, ਸ੍ਰੀ ਦਸ਼ਮੇਸ਼ ਜੀ ਦੇ ਦਰਬਾਰੀ.
ਕਾਸ਼. ਕਸ਼ਮੀਰੀ ਭਾਸਾ.
ਕਾਨ. ਕਾਨੜਾ ਰਾਗ.
ਕੇਦਾ. ਕੇਦਾਰਾ ਰਾਗ.
ਕ੍ਰਿ. ਕ੍ਰਿਯਾ ਵਾਚਕ ਸ਼ਬਦ, Verb.
ਕ੍ਰਿਸਨਾਵ. ਕ੍ਰਿਸਨ ਅਵਤਾਰ ਦੀ ਕਥਾ, ਦਸਮਗ੍ਰੰਥ.
ਕ੍ਰਿ. ਵਿ—ਕ੍ਰਿਯਾ ਵਿਸ਼ੇਸਣ. Adverb.
ਖ਼ਾ. ਖ਼ਾਲਸੇ ਦਾ ਸੰਕੇਤ ਕੀਤਾ ਸ਼ਬਦ.
ਖਾਮ. ਖਾਲਸੇ ਦੀ ਮਹਿਮਾ, ਦਸਮਗ੍ਰੰਥ.
ਗਉ. ਗਉੜੀ ਰਾਗ.
ਗੁਜ. ਗੁਜਰਾਤੀ. ਭਾਸਾ.
ਗੁਪ੍ਰਸੂ. ਗੁਰੁਪ੍ਰਤਾਪ ਸੂਰਯ (ਸੂਰਜ ਪ੍ਰਕਾਸ਼).
ਗੁਰੁਪਦ. ਗੁਰੁਪਦ ਪ੍ਰੇਮ ਪ੍ਰਕਾਸ਼.
ਗੁਵਿ ੬. ਗੁਰੁਵਿਲਾਸ ਛੀਵੀਂ ਪਾਤਸ਼ਾਹੀ ਦਾ.
ਗੁਵਿ ੧੦. ਗੁਰੁਵਿਲਾਸ ਦਸਵੀਂ ਪਾਤਸ਼ਾਹੀ ਦਾ.
ਗੂਜ. ਗੂਜਰੀ ਰਾਗ.
ਗੌਂਡ. ਗੌਂਡ ਰਾਗ.
ਗ੍ਯਾਨ. ਗ੍ਯਾਨਪ੍ਰਬੋਧ, ਦਸਮਗ੍ਰੰਥ.
ਚਉ. ਚਉਬੋਲੇ.
ਚਰਿਤ੍ਰ. ਚਰਿਤ੍ਰੋਪਾਖ੍ਯਾਨ, ਦਸਮਗ੍ਰੰਥ.
ਚੌਪਈ. ਬੇਨਤੀ ਚੌਪਈ. ਦਸਮਗ੍ਰੰਥ.
ਚੌਬੀਸਾਵ. ਚੌਬੀਸ ਅਵਤਾਰ ਦੀ ਭੂਮਿਕਾ ਅਤੇ ਅਵਤਾਰਾਂ ਦੀ ਕਥਾ, ਦਸਮਗ੍ਰੰਥ.
ਚੰਡੀ ੧. ਚੰਡੀਚਰਿਤ੍ਰ ਵਡਾ, ਦਸਮਗ੍ਰੰਥ
ਚੰਡੀ ੨. ਚੰਡੀਚਰਿਤ੍ਰ ਛੋਟਾ, ਦਸਮਗ੍ਰੰਥ.
ਚੰਡੀ ੩. ਚੰਡੀ ਦੀ ਵਾਰ, ਦਸਮਗ੍ਰੰਥ .
ਚੰਦ੍ਰਾਵ. ਚੰਦ੍ਰਮਾ ਅਵਤਾਰ ਦੀ ਕਥਾ, ਦਸਮਗ੍ਰੰਥ.
ਚੰਬਾ. ਚੰਬੇ ਦੀ ਭਾਸਾ.
ਜ. ਜਨਮ.
ਜਸਭਾਮ. ਜਨਮਸਾਖੀ ਭਾਈ ਮਨੀ ਸਿੰਘ ਜੀ ਦੀ.
ਜਸਾ. ਜਨਮਸਾਖੀ ਭਾਈ ਬਾਲੇ ਵਾਲੀ.
ਜਗਰਾਜ. ਜਗ ਰਾਜੇ ਦੀ ਕਥਾ, ਦਸਮਗ੍ਰੰਥ.

ਜਜਾਤਿ. ਰਾਜਾ ਯਯਾਤਿ ਦੀ ਕਥਾ, ਦਸਮਗ੍ਰੰਥ.
ਜਨਮੇਜਯ. ਰਾਜਾ ਜਨਮੇਜਯ ਦੀ ਕਥਾ, ਦਸਮਗ੍ਰੰਥ.
ਜਫਰ. ਜ਼ਫ਼ਰਨਾਮਹ.
ਜਲੰਧਰਾਵ. ਜਲੰਧਰ ਅਵਤਾਰ ਦੀ ਕਥਾ, ਦਸਮਗ੍ਰੰਥ.
ਜ਼ਿੰਦਗੀ. ਜ਼ਿੰਦਗੀਨਾਮਾ, ਕ੍ਰਿਤ ਭਾਈ ਨੰਦ ਲਾਲ ਜੀ.
ਜੈਜਾ. ਜੈਜਾਵੰਤੀ ਰਾਗ.
ਜੈਤ. ਜੈਤਸਰੀ ਰਾਗ.
ਜੰਗਨਾਮਾ. ਵਾਰ ਗੁਰੂ ਗੋਬਿੰਦ ਸਿੰਘ ਜੀ, ਕਿਸੇ ਪ੍ਰੇਮੀ ਦੀ ਰਚਨਾ, ਜਿਸ ਵਿੱਚ ਔਰੰਗਜ਼ੇਬ ਅਤੇ ਉਸ ਦੀ ਪੁਤ੍ਰੀ ਜ਼ੇਬੁੰਨਿਸਾ ਦਾ ਸਵਾਲ ਜਵਾਬ ਹੈ.
ਟੋਡੀ. ਟੋਡੀ ਰਾਗ.
ਡਿੰਗ. ਡਿੰਗਲ ਭਾਸਾ. ਇਹ ਰਾਜਪੂਤਾਨੇ ਦੇ ਕਵੀਆਂ ਦੀ ਪੁਰਾਣੀ ਬੋਲੀ ਹੈ.
ਤਨਾਮਾ. ਤਨਖਾਹ ਨਾਮਾ.
ਤਿਲੰ. ਤਿਲੰਗ ਰਾਗ.
ਤੁ. ਤੁਰਕੀ ਭਾਸਾ.
ਤੁਖਾ. ਤੁਖਾਰੀ ਰਾਗ.
ਥਲੀ. ਥਲੀ ਦੇਸ਼ ਦੀ ਭਾਸਾ.
ਦਖ. ਦੱਖਣੀ ਭਾਸਾ.
ਦੱਤਾਵ. ਦੱਤਾਤ੍ਰੇਯ ਅਵਤਾਰ ਦੀ ਕਥਾ, ਦਸਮਗ੍ਰੰਥ.
ਦਿਲੀਪ. ਰਾਜਾ ਦਿਲੀਪ ਦੀ ਕਥਾ, ਦਸਮਗ੍ਰੰਥ.
ਦੀਗੋ. ਦੀਵਾਨ ਗੋਯਾ. (ਭਾਈ ਨੰਦਲਾਲ ਜੀ ਦੀ ਗ਼ਜ਼ਲਾਂ)
ਦੇ. ਦੇਹਾਂਤ.
ਦੇਵ. ਦੇਵਗੰਧਾਰੀ ਰਾਗ.
ਧਨਾ. ਧਨਾਸਰੀ ਰਾਗ.
ਧਨੰਤਰਾਵ. ਧਨੰਤਰਿ ਅਵਤਾਰ ਦੀ ਕਥਾ, ਦਸਮਗ੍ਰੰਥ.
ਧਾ. ਧਾਤੁ. ਮਸਦਰ. Verbal root.
ਨਸੀਹਤ. ਨਸੀਹਤ ਨਾਮਾ.
ਨਟ. ਨਟ ਰਾਗ.
ਨਰਸਿੰਘਾਵ. ਨਰਸਿੰਘ ਅਵਤਾਰ ਦੀ ਕਥਾ, ਦਸਮਗ੍ਰੰਥ.
ਨਰਨਾਰਾਯਣ. ਨਰ ਨਾਰਾਯਣ ਅਵਤਾਰ ਦੀ ਕਥਾ, ਦਸਮਗ੍ਰੰਥ.
ਨਰਾਵ. ਨਰ ਅਵਤਾਰ ਦੀ ਕਥਾ, ਦਸਮਗ੍ਰੰਥ.
ਨਾਪ੍ਰ. ਗੁਰੂ ਨਾਨਕਪ੍ਰਕਾਸ਼.
ਪਹਾ. ਪਹਾੜੀ ਭਾਸਾ.
ਪਰਸਰਾਮਾਵ. ਪਰਸ਼ੁਰਾਮ ਅਵਤਾਰ, ਦਸਮਗ੍ਰੰਥ.
ਪਰੀਛਤਰਾਜ. ਰਾਜਾ ਪਰੀਕਿਤ ਦੀ ਕਥਾ, ਦਸਮਗ੍ਰੰਥ.
ਪਾ. ਪਾਲੀ ਭਾਸਾ.
ਪਾਰਸਾਵ. ਪਾਸ਼੍ਰੰਨਾਥ ਅਵਤਾਰ, ਦਸਮਗ੍ਰੰਥ.
ਪੁਰਤ. ਪੁਰਤਗਾਲੀ ਭਾਸਾ.
ਪੂਰ. ਪੂਰਵੀ ਭਾਸਾ.
ਪੋਠੋ. ਪੋਠੋਹਾਰੀ ਭਾਸਾ.
ਪੰਪ੍ਰ. ਪੰਥਪ੍ਰਕਾਸ਼, ਗਯਾਨੀ ਗਯਾਨ ਸਿੰਘ ਕ੍ਰਿਤ.
ਪ੍ਰਤ੍ਯ. ਪ੍ਰਤ੍ਯਯ. Suffix.
ਪ੍ਰਭਾ. ਪ੍ਰਭਾਤੀ ਰਾਗ.
ਪ੍ਰਾ. ਪ੍ਰਾਕ੍ਰਿਤ ਭਾਸਾ.
ਪ੍ਰਾਪੰਪ੍ਰ. ਪ੍ਰਾਚੀਨ ਪੰਥਪ੍ਰਕਾਸ਼, ਸਰਦਾਰ ਰਤਨ ਸਿੰਘ ਕ੍ਰਿਤ.
ਪ੍ਰਿਥੁਰਾਜ. ਰਾਜਾ ਪ੍ਰਿਥੁ ਦੀ ਕਥਾ, ਦਸਮਗ੍ਰੰਥ.
ਫ਼ਾ. ਫ਼ਾਰਸੀ ਭਾਸਾ.
ਫ੍ਰ. ਫ੍ਰੈਂਚ. French.
ਬਸੰ. ਬਸੰਤ (ਵਸੰਤ) ਰਾਗ.
ਬਾਂਗਰ. ਬਾਂਗਰ ਦੀ ਭਾਸਾ.
ਬਾਵਨ. ਬਾਵਨਅਖਰੀ.
ਬਿਹਾ. ਬਿਹਾਗੜਾ ਰਾਗ.
ਬਿਲਾ. ਬਿਲਾਵਲ ਰਾਗ.
ਬੀ.ਸੀ. B.C. ਈਸਵੀ ਸਨ ਤੋਂ ਪਹਿਲਾਂ.
ਬੇਨਰਾਜ. ਰਾਜਾ ਵੇਣ ਦੀ ਕਥਾ, ਦਸਮਗ੍ਰੰਥ.
ਬੈਰਾ. ਬੈਰਾੜੀ ਰਾਗ.
ਬੰਨੋ. ਭਾਈ ਬੰਨੋ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ.
ਬ੍ਰਹਮਾਵ. ਬ੍ਰਹਮਾ ਦੇ ਅਵਤਾਰ ਦੀ ਕਥਾ, ਦਸਮਗ੍ਰੰਥ.
ਭਗਤਾਵਲੀ. ਭਾਈ ਗੁਰਦਾਸ ਜੀ ਦੀ ਗਯਾਰਵੀਂ ਵਾਰ ਦੀ ਵ੍ਯਾਖ੍ਯਾ. ਭਾਈ ਮਨੀ ਸਿੰਘ ਜੀ ਕ੍ਰਿਤ.
ਭਾਗੁ. ਭਾਈ ਗੁਰਦਾਸ ਜੀ ਦੀਆਂ ਵਾਰਾਂ.
ਭਾਗੁਕ. ਭਾਈ ਗੁਰੁਦਾਸ ਜੀ ਦੇ ਕਬਿੱਤ.
ਭੈਰ. ਭੈਰਉ (ਭੈਰਵ) ਰਾਗ.
ਮ. ਮਹਲਾ, ਅਰਥਾਤ ਪਾਤਸ਼ਾਹੀ (ਸਤਿਗੁਰੂ)
ਮਗੋ. ਮੱਕੇ ਮਦੀਨੇ ਦੀ ਗੋਸਟਿ.
ਮੱਛਾਵ. ਮੱਛ ਅਵਤਾਰ ਦੀ ਕਥਾ, ਦਸਮਗ੍ਰੰਥ.
ਮਨੁ. ਮਨੁਸਿਮ੍ਰਿਤਿ.
ਮਨੁਰਾਜ. ਮਨੁ ਦੇ ਰਾਜ ਦਾ ਪ੍ਰਸੰਗ, ਦਸਮਗ੍ਰੰਥ.
ਮਰਾ. ਮਹਾਰਾਸ੍ਟ੍ਰੀ ਭਾਸਾ.
ਮਲਾ. ਮਲਾਰ ਰਾਗ.
ਮਾ ਸੰ. ਮਾਧਵਾਨਲ ਸੰਗੀਤ.
ਮਾਗਧੀ. ਮਗਧ ਦੇਸ਼ ਦੀ ਭਾਸਾ.
ਮਾਝ. ਮਾਝ ਰਾਗ.
ਮਾਂਧਾਤਾ. ਮਾਂਧਾਤਾ ਦੀ ਕਥਾ, ਦਸਮਗ੍ਰੰਥ.
ਮਾਰ. ਮਾਰਵਾੜੀ.
ਮਾਰੂ. ਮਾਰੂ ਰਾਗ.
ਮਾਲੀ. ਮਾਲੀਗੌੜਾ ਰਾਗ.
ਮੁਲ. ਮੁਲਤਾਨੀ ਭਾਸਾ.
ਮੋਹਨੀ. ਮੋਹਿਨੀ ਅਵਤਾਰ ਦੀ ਕਥਾ, ਦਸਮਗ੍ਰੰਥ.

ਯੁਧਿਸਟਰ ਰਾਜ. ਰਾਜਾ ਯੁਧਿਸ੍ਟਿਰ ਦੀ ਕਥਾ, ਦਸਮਗ੍ਰੰਥ.
ਯੂ. ਯੂਨਾਨੀ ਭਾਸ਼ਾ.
ਯੌ. ਯੌਗਿਕ ਸ਼ਬਦ. Etymological.
ਰਹਿਤ. ਰਹਿਤਨਾਮਾ.
ਰਘੁਰਾਜ. ਰਾਜਾ ਰਘੁ ਦੀ ਕਥਾ, ਦਸਮਗ੍ਰੰਥ.
ਰਾਮ. ਰਾਮਕਲੀ ਰਾਗ.
ਰਾਮਾਵ. ਰਾਮ ਅਵਤਾਰ ਦੀ ਕਥਾ, ਦਸਮਗ੍ਰੰਥ.
ਰੁਦ੍ਰਾਵ. ਰੁਦ੍ਰ ਅਵਤਾਰ ਦਾ ਪ੍ਰਸੰਗ, ਦਸਮਗ੍ਰੰਥ.
L. ਲੈਟਿਨ ਭਾਸ਼ਾ.
ਲੋਕੋ. ਲੋਕੋਕ੍ਤਿ. ਲੋਕਾਂ ਦੀ ਕਹਿਨਾਵਤ.
ਵਡ. ਵਡਹੰਸ ਰਾਗ.
ਵਰਾਹ. ਵਰਾਹ ਅਵਤਾਰ ਦੀ ਕਥਾ, ਦਸਮਗ੍ਰੰਥ.
ਵਾ. ਵਾਕ੍ਯ.

ਵਾਮਨਾਵ. ਵਾਮਨ ਅਵਤਾਰ ਦੀ ਕਥਾ, ਦਸਮਗ੍ਰੰਥ.
ਵਾਰ ੧, ਵਾਰ ੨, ਵਾਰ ੩, ਵਾਰ ੭ } ਜਿਸ ਰਾਗ ਦੀ ਇੱਕ ਵਾਰ ਹੈ ਉਸ ਲਈ ਕੋਈ ਅੰਗ ਨਹੀਂ, ਜਿਸ ਰਾਗ ਦੀਆਂ ਇੱਕ ਤੋਂ ਵੱਧ ਵਾਰਾਂ ਹਨ. ਉਨ੍ਹਾਂ ਲਈ ਅੰਗ ੧-੨-੩ ਵਰਤੇ ਹਨ. ਐਸੇ ਹੀ ਐਤ ਸੋਮ ਆਦਿ ਦਿਨਾਂ ਸੰਬੰਧੀ ਬਾਣੀ ਲਈ ਵਾਰ ੭ ਹੈ.
ਵਿ. ਵਿਸ਼ੇਸਣ. Adjective.
ਵਿਸਨਾਵ. ਵਿਸਨੁ ਅਵਤਾਰ ਦੀ ਕਥਾ, ਦਸਮਗ੍ਰੰਥ.
ਵਿਚਿਤ੍ਰ. ਵਿਚਿਤ੍ਰ ਨਾਟਕ.
ਵ੍ਯ. ਅਵ੍ਯਯ. Particle.
ਵ੍ਰਜ. ਵ੍ਰਜਭਾਸਾ. (ਮਥੁਰਾ ਵ੍ਰਿੰਦਾਵਨ ਦੀ ਬੋਲੀ).
ਵ੍ਰਿੰਦ. ਵ੍ਰਿੰਦ ਕਵਿ ਦੀ ਸਤਸਈ.

## ਅੱਖਰਾਂ ਦੇ ਸੰਕੇਤ[1]

| ਸੰਸਕ੍ਰਿਤ | | ਅ਼ਰਬੀ ਫ਼ਾਰਸੀ | | ਅ਼ਰਬੀ ਫ਼ਾਰਸੀ | |
|---|---|---|---|---|---|
| ਋ | ਰ੍ਹਿ—ਰ੍ਹਿਸਿ | ت | ਤ—ਤਕਲੀਫ਼ | ث | ਸ—ਸਬੂਤ |
| ਸ਼ | ਸ਼—ਸ਼ਰੀਰ | ط | ਤ਼—ਤ਼ਬੀਬ | س | ਸ—ਸਹੂਲਤ |
| ਸ਼ | ਸ—ਸਟ ਸ਼ਾਸ੍ਤ੍ਰ | ہ | ਹ—ਹਜਵ | ش | ਸ਼—ਸ਼ਹੀਦ |
| ਸ | ਸ—ਸਮਝ | ح | ਹ਼—ਹ਼ਰਾਮ | ص | ਸ—ਸਬਰ |
| ਕ੍ਸ਼ | ਕ੍ਸ਼—ਕ੍ਸ਼ਮਾ | خ | ਖ਼—ਖ਼ੁਸ਼ਕ | ع | ਉ਼—ਉ਼ਮਰ |
| ਜ੍ਞ | ਜ੍ਞ—ਜ੍ਞਾਨ (ਗ੍ਯਾਨ) | ذ | ਜ—ਜਿਕਰ | | ਅ਼—ਅ਼ਕ਼ਲ |
| | ˆ—ਹਸੰ[2] | ز | ਜ਼—ਜ਼ਹਿਰ | | ਇ਼—ਇ਼ਲਮ |
| | :—ਦੁ:ਖ ਨਮ:[3] | ژ | ਜ—ਅਜਦਹਾ | غ | ਗ਼—ਗ਼ਰਕ਼ |
| | ੍—ਮਨਸ੍[4] | ض | ਜ—ਜਯਾਫ਼ਤ | ف | ਫ਼—ਫ਼ੌਜ |
| | | ظ | ਜ—ਜਹੂਰ | ق | ਕ਼—ਕ਼ਤਲ |
| | | | | ٖ | ਚਸ਼ਮੇ[5] ਮਾ |

[1]ਕਿਸੇ ਦੇਸ਼ ਦੀ ਠੇਠ ਬੋਲੀ ਲਿਖਣੀ ਹੋਵੇ ਤਾਂ ਨਵੇਂ ਅੱਖਰ ਵਰਤਣ ਦੀ ਲੋੜ ਨਹੀਂ ਪੈਂਦੀ. ਜੋ ਅੱਖਰ ਉਸ ਬੋਲੀ ਦੇ ਵਿਦ੍ਵਾਨਾਂ ਨੇ ਰਚੇ ਹਨ, ਉਨ੍ਹਾਂ ਤੋਂ ਹੀ ਸਭ ਕਾਰਜ ਸਿੱਧ ਹੋ ਜਾਂਦਾ ਹੈ. ਪਰ ਜਦ ਓਪਰੀ ਬੋਲੀ ਲਿਖਣੀ ਪਵੇ, ਤਦ ਔਖ ਹੁੰਦਾ ਹੈ, ਇਸ ਲਈ ਲੇਖਕਾਂ ਨੂੰ ਅੱਖਰਾਂ ਦੇ ਨਵੇਂ ਚਿੰਨ੍ਹ ਕਲਪਣੇ ਪੈਂਦੇ ਹਨ.

ਪੰਜਾਬੀ ਲਿਖਣ ਵਾਸਤੇ ਗੁਰਮੁਖੀ ਪੈਂਤੀ ਦੇ ਅੱਖਰ ਅਜੇਹੇ ਪੂਰਣ ਹਨ ਕਿ ਸਾਨੂੰ ਕਿਸੇ ਨਵੇਂ ਅੱਖਰ ਦੀ ਲੋੜ ਨਹੀਂ, ਪਰ ਮਹਾਨਕੋਸ਼ ਵਿੱਚ ਅਨੇਕ ਬੋਲੀਆਂ ਦੇ ਸ਼ਬਦ ਆਏ ਹਨ, ਜਿਨ੍ਹਾਂ ਦਾ ਸ਼ੁੱਧ ਉੱਚਾਰਣ ਦੱਸਣ ਲਈ ਇਹ ਨਵੇਂ ਅੱਖਰ ਕਲਪੇ ਗਏ ਹਨ.

[2]ਇਹ ਸਿਰ ਉੱਪਰ ਲਗਣ ਵਾਲਾ ਰਾਰਾ ਹੈ.

[3]ਇਹ ਵਿਸਰਗਾਂ ਹਨ.

[4]ਇਹ ਹਲ ਦਾ ਚਿੰਨ੍ਹ ਹੈ.

[5]ਇਹ ਨਿਸ਼ਾਨ ਇਜ਼ਾਫ਼ਤ ਦਾ ਹੈ. ਇਸ ਮਾਤ੍ਰਾ ਦੀ ਆਵਾਜ਼ ਸਿਹਾਰੀ ਅਤੇ ਲਾਂ ਦੇ ਮੱਧ ਹਨ.

# ਤਸਵੀਰਾਂ ਅਤੇ ਨਕਸ਼ੇ



**ਹ.** ਪੰਜਾਬੀ ਵਰਣਮਾਲਾ ਦਾ ਪੰਜਵਾਂ ਅੱਖਰ, ਇਸ ਦਾ ਉੱਚਾਰਣ ਅਸਥਾਨ ਕੰਠ ਹੈ। ੨ ਪੰਜਾਬੀ ਵਿੱਚ ਹਾਹਾ ਵਿਸਰਗਾਂ ਦੇ ਥਾਂ ਵਰਤਿਆ ਜਾਂਦਾ ਹੈ, ਜੈਸੇ—ਨਮ: ਦੀ ਥਾਂ ਨਮਹ. ਕਦੇ ਕਦੇ 'ਧ' ਦੀ ਥਾਂ 'ਹ' ਬਦਲ ਜਾਂਦਾ ਹੈ. ਜਿਵੇਂ—ਪਨੱਧੀ ਦੀ ਥਾਂ ਪਨਹੀ, ਸੰਧਿ—ਸੰਨ੍ਹਿ. ਰੰਧਨ—ਰਿਨ੍ਹਣਾ, ਸੰਧਾਨ—ਸਿਨ੍ਹਣਾ ਆਦਿ। ੩ ਫ਼ਾਰਸੀ ਦੀ ਹੇ ਪੰਜਾਬੀ ਵਿੱਚ ਕੰਨਾ, ਸਿੰਧੀ ਅਤੇ ਡਿੰਗਲ ਬੋਲੀ ਵਿੱਚ ਓ ਹੋ ਜਾਂਦੀ ਹੈ, ਜਿਵੇਂ—ਦਰਮਾਂਦਹ ਦੀ ਥਾਂ ਦਰਮਾਂਦਾ ਅਤੇ ਦਰਮਾਂਦੋ, ਦਰੀਚਹ ਦੀ ਥਾਂ ਦਰੀਚਾ ਅਤੇ ਦਰੀਚੋ, ਦਰਹ ਦੀ ਥਾਂ ਦਰਾ ਅਤੇ ਦਰੋ, ਦਸ੍ਤਹ ਦੀ ਥਾਂ ਦਸ੍ਤਾ ਅਤੇ ਦਸ੍ਤੋ, ਦਮਦਮਹ ਦੀ ਥਾਂ ਦਮਦਮਾ ਅਤੇ ਦਮਦਮੋ। ੪ ਸੰ. ਵ੍ਯ—ਸੰਬੋਧਨ। ੫ ਗਿਲਾਨੀ। ੬ ਨਿਰਾਦਰ। ੭ ਸੰਗ੍ਯਾ—ਜਲ। ੮ ਸ਼ਿਵ। ੯ ਆਕਾਸ਼। ੧੦ ਸੁਰਗ। ੧੧ ਲੋਹੂ. ਖ਼ੂਨ। ੧੨ ਬਿੰਦੀ. ਸਿਫ਼ਰ। ੧੩ ਧ੍ਯਾਨ। ੧੪ ਮੰਗਲ. ਸ਼ੁਭ। ੧੫ ਗ੍ਯਾਨ। ੧੬ ਚੰਦ੍ਰਮਾ। ੧੭ ਜੰਗ। ੧੮ ਕਾਰਣ. ਹੇਤੁ. ਸਬੱਬ। ੧੯ ਘੋੜਾ। ੨੦ ਹੰਕਾਰ. ਗਰਵ। ੨੧ ਵੈਦ੍ਯ. ਹਕੀਮ.

**ਹਉ.** ਸਰਵ—ਅਹੰ. ਮੈ. "ਤਿਸੁ ਗੁਰੁ ਕਉ ਹਉ ਵਾਰਿਆ." (ਮ: ੪ ਵਾਰ ਵਡ) ੨ ਸੰਗ੍ਯਾ—ਹਉਮੈ. ਅਹੰਤਾ. ਮੈਂ ਦਾ ਭਾਵ. ego. "ਕੋਟਿ ਕਰਮ ਕਰੈ ਹਉ ਧਾਰੇ." (ਸੁਖਮਨੀ) "ਦੂਖ ਕਾਟੈ ਹਉ ਮਾਰਾ." (ਭੈਰ ਅ: ਮ: ੧) "ਹਉ ਤਾਪ ਬਿਨਸੇ ਸਦਾ ਸਰਸੇ." (ਸੂਹੀ ਛੰਤ ਮ: ੫) ੩ ਹੌ ਅਥਵਾ ਹੌਂ ਦੀ ਥਾਂ ਭੀ ਹਉ ਸ਼ਬਦ ਆਇਆ ਹੈ. "ਤੁਮ ਜਉ ਕਹਤ ਹਉ ਨੰਦ ਕੋ ਨੰਦਨ." (ਗਉ ਕਬੀਰ) ਤੁਸੀਂ ਜੋ ਆਖਦੇ ਹੋਂ ਨੰਦ ਦਾ ਪੁੱਤ.

**ਹੰਉ.** ਸਰਵ—ਅਹੰ. ਮੈ. "ਤਿਸੁ ਗੁਰੁ ਕਉ ਹੰਉ ਸਦਾ ਨਮਸਕਾਰੀ." (ਮ: ੪ ਵਾਰ ਵਡ) "ਹੰਉ ਸਦ ਕੁਰਬਾਣੈ ਜਾਉ." (ਤਿਲੰ ਮਹਲਾ ੧) ੨ ਸੰਗ੍ਯਾ—ਅਹੰਤਾ. ਹੌਮੈ. ਅਭਿਮਾਨ.

**ਹਉਸ** | **ਹੰਉਸ** } ਅ਼. هوس ਹਵਸ. ਸੰਗ੍ਯਾ—ਪ੍ਰਾਪਤੀ ਦੀ ਇੱਛਾ. ਲਾਲਸਾ. "ਭਿਛੁਕਨ ਹਉਸ ਨ ਧਨ ਕੀ ਰਹੀ." (ਰਾਮਾਵ)

**ਹਉਸਲਾ.** ਦੇਖੋ, ਹੌਸਲਾ.

**ਹਉਕੁਲਵਾਨ.** ਸੰਗ੍ਯਾ—ਵ੍ਯਾਕੁਲਤਾ ਦੀ ਧੁਨਿ. ਹਾਇ ਹਾਇ ਦਾ ਸ਼ੋਰ. "ਪਉਸੀ ਹਉਕੁਲਵਾਨ." (ਜਸਾ) ਅਤੇ (ਮਗੋ)

**ਹਉਦਾ.** ਦੇਖੋ, ਹੌਦਾ.

**ਹਉਮੇ** | **ਹਉਮੈ** } ਸੰਗ੍ਯਾ—ਅਹੰ-ਮਮ. ਮੈ ਮੇਰੀ ਦਾ ਭਾਵ—ਅਹੰਤਾ. ਅਭਿਮਾਨ. ਖ਼ੁਦੀ. "ਤਿਨਿ ਅੰਤਰਿ ਹਉਮੈ ਕੰਡਾ ਹੇ." (ਸੋਹਿਲਾ) ੨ ਦੇਖੋ, ਹਉਮੇ ਗਾਵਨਿ.

**ਹਉਮੈ ਗਰਬੁ.** ਅਭਿਮਾਨ ਅਤੇ ਅਵਗ੍ਯਾ. ਦੇਖੋ, ਗਰਬੁ ੨. "ਹਉਮੈ ਗਰਬੁ ਜਾਇ ਮਨ ਭੀਨੈ." (ਰਾਮ ਅ: ਮ: ੧) ੨ ਅਹੰਤਾ ਦਾ ਗੌਰਵ. ਅਭਿਮਾਨ ਦ੍ਵਾਰਾ ਆਪਣੀ ਬਜ਼ੁਰਗੀ ਦਾ ਖ਼ਿਆਲ.

**ਹਉਮੈ ਗਾਵਨਿ.** ਸੰ. ਹੌਮਜ ਗਾਯਤ੍ਰਿਨ੍. ਰਿਤ੍ਵਿਜ. ਵੇਦ ਮੰਤ੍ਰ ਪੜ੍ਹਕੇ ਹੋਮ ਕਰਨ ਵਾਲੇ ਰਿਖੀ.[1] "ਹਉਮੈ ਗਾਵਨਿ ਗਾਵਹਿ ਗੀਤ." (ਭੈਰ ਅ: ਕਬੀਰ)

**ਹਉਮੈ ਮਮਤਾ.** ਸੰਗ੍ਯਾ—ਅਹੰਤਾ ਮਮਤ੍ਵ. ਮੈਂ ਮੇਰੀ. "ਹਉਮੈ ਮਮਤਾ ਸਬਦਿ ਜਲਾਏ." (ਮਾਰੂ ਸੋਲਹੇ ਮ: ੩)

**ਹਉਰ.** ਹੌਲ. ਦੇਖੋ, ਹਉਲ ਅਤੇ ਹੌਰ.

**ਹਉਰਾ** | **ਹਉਰੋ** } ਵਿ—ਹੌਲਾ. ਹਲਕਾ. ਤੁੱਛ. "ਭਇਓ ਲੋਭ ਸੰਗਿ ਹਉਰਾ." (ਗਉ ਮ: ੯) "ਹਉ ਹਉਰੋ ਤੂ ਠਾਕੁਰ ਗਉਰੋ." (ਆਸਾ ਮ: ੫)

**ਹਉਲ.** ਅ਼ هول ਸੰਗ੍ਯਾ—ਡਰ. ਧੜਕਾ. ਖਟਕਾ. ਦਹਲ. "ਨਿਤ ਹਉਲੇ ਹਉਲਿ ਮਰਾਹੀ." (ਮ: ੪ ਵਾਰ ਗਉ ੧) ਦੇਖੋ, ਹੌਲ.

**ਹਉਲਾ.** ਵਿ—ਹਲਕਾ। ੨ ਤੁੱਛ. ਘਟੀਆ. "ਹੋਰ ਹਉਲੀ ਮਤੀ ਹਉਲੇ ਬੋਲ." (ਮ: ੧ ਵਾਰ ਸਾਰ)

**ਹਉਲਿ.** ਹੌਲ ਵਿੱਚ. ਦੇਖੋ, ਹਉਲ.

**ਹਊਆ.** ਸੰਗ੍ਯਾ—ਹੌਲਨਾਕ ਬਲਾ. ਹਾਊ. ਅਗ੍ਯਾਨੀਆਂ ਦਾ ਕਲਪਿਆ ਹੋਇਆ ਮਾਊਂ. ਬੱਚਿਆਂ ਦੇ ਡਰਾਉਣ ਲਈ ਇਸਤ੍ਰੀਆਂ ਇਹ ਸ਼ਬਦ ਵਰਤਦੀਆਂ ਹਨ। ੨ ਵਿ—ਭਯੰਕਰ. ਡਰਾਉਣਾ.

**ਹਇ.** ਸੰ. ਹਤਿ. ਸੰਗ੍ਯਾ—ਵਿਨਾਸ਼. ਤਬਾਹੀ. ਦੇਖੋ, ਹਇਓ। ੨ ਸੰ. ਹਯ. ਘੋੜਾ। ੩ ਵ੍ਯ—ਹਾ! ਸ਼ੋਕ!

**ਹਇਓ.** ਵਿ—ਹਤ. ਮਾਰਿਆ. "ਫਿਰਿ ਫਿਰਿ ਕਾਲ ਹਇਓ." (ਗਉ ਕਬੀਰ) ਕਾਲ ਨੇ ਹਤ ਕੀਤਾ.

**ਹਇਆ.** ਵਿ—ਹਤ. ਮਾਰਿਆ। ੨ ਅ਼ حیا ਹਯਾ. ਸੰਗ੍ਯਾ—ਲੱਜਾ. ਸ਼ਰਮ. "ਤ੍ਰਿਸਨ ਨ ਬੂਝੈ ਬਹੁਤੁ ਹਇਆ." (ਰਾਮ ਮ: ੫) ਇਹ ਵਡੀ ਸ਼ਰਮ ਦੀ ਗੱਲ ਹੈ.

**ਹਈ.** ਹਨਨ ਕਰਦਾ ਹੈ. ਮਾਰਦਾ ਹੈ. "ਸਦਾ ਸਦਾ ਕਾਲ ਹਈ." (ਕਾਨ ਮ: ੫) ੨ ਹੈ. ਅਸ੍ਤਿ. "ਮਿਰਤੁ ਨਿਕਟਿ ਨਿਕਟਿ ਸਦਾ ਹਈ." (ਕਾਨ ਮ: ੫) ੩ ਵਿ—ਹਯ (ਘੋੜੇ) ਵਾਲਾ। ੪ ਸੰਗ੍ਯਾ—ਸਵਾਰ. ਘੁੜਚੜੀ ਫ਼ੌਜ. "ਰਥੀ ਗਜੀ ਹਈ ਪਤੀ[2] ਅਪਾਰ ਸੈਨ ਭੱਜ

---

[1] ਜੋ ਗ੍ਯਾਨੀ ਇੱਥੇ ਹਉਮੈ ਦਾ ਅਰਥ ਹੌਮੈ (ਅਹੰਕਾਰ) ਕਰਦੇ ਹਨ. ਉਹ ਸ਼ਬਦ ਦਾ ਪ੍ਰਕਰਣ ਨਹੀਂ ਸਮਝਦੇ.

[2] ਪੱਤਿ—ਪੰਤਿ. ਪਿਆਦਾ ਫ਼ੌਜ.

